# ਮਾਤਾ ਸੁੰਦਰੀ ਸਿਮਰਤੀ ਦਿਵਸ

ਮਾਤਾ ਸੁੰਦਰੀ ਕਾਲਜ, ਨਵੀਂ ਦਿੱਲੀ

12-3-1991



ਵਿਸ਼ਾ :

## ਗੁਰੂ ਅੰਗਦ ਦੇਵ ਜੀ ਦੇ ਮਹਿਲ ਖੀਵੀ ਜੀ

ਭਾਸ਼ਣ ਅੰਕ : 8

ਡਾ. ਜਸਪਾਲ ਸਿੰਘ



ਪ੍ਰਕਾਸ਼ਕ
ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ

## ਜੀਵਨ ਬਿਉਰਾ : ਮਾਤਾ ਖੀਵੀ ਜੀ

| | | |
|---|---|---|
| ਜਨਮ | : | ਸੰਨ 1507 ਈਸਵੀ (ਅਨੁਮਾਨਿਤ) |
| ਸ਼ਾਦੀ | : | ਸੰਨ 1519 ਈਸਵੀ |
| ਸੰਤਾਨ | : | ਸਪੁਤ੍ਰ - ਦਾਸੂ ਜੀ ਤੇ ਦਾਤੂ ਜੀ<br>ਸਪੁਤ੍ਰੀਆਂ - ਬੀਬੀ ਅਮਰੋ ਜੀ ਤੇ ਬੀਬੀ ਅਣੋਖੀ ਜੀ |
| ਪਰਲੋਕ ਗਮਨ | : | ਸੰਨ 1582 ਈਸਵੀ |
| ਕੁਲ ਆਯੂ | : | 75 ਸਾਲ |

# ਗੁਰੂ ਅੰਗਦ ਦੇਵ ਜੀ ਦੇ ਮਹਿਲ ਮਾਤਾ ਖੀਵੀ ਜੀ

ਡਾ. ਜਸਪਾਲ ਸਿੰਘ

ਸਿੱਖ ਪੰਥ ਦੀ ਨੁਹਾਰ ਨਿਸਚਿਤ ਕਰਨ ਵਿਚ ਗੁਰੂ ਪਰੰਪਰਾ ਦੇ ਮਹਿਲਾਂ ਦਾ ਉਚੇਚਾ ਯੋਗਦਾਨ ਹੈ । ਭਾਵੇਂ ਗੁਰੂ-ਮਹਿਲਾਂ ਦੀ ਵਡਮੁੱਲੀ ਦੇਣ ਬਾਰੇ ਸਿੱਖ ਪ੍ਰਾਥਮਿਕ ਸ੍ਰੋਤਾਂ ਵਿਚ ਇਤਿਹਾਸਕ ਸਾਮਿਗਰੀ ਦੀ ਬਹੁਤ ਘਾਟ ਹੈ, ਪਰ ਫਿਰ ਵੀ ਜਿਹੜੇ ਠੋਸ ਹਵਾਲੇ ਮਿਲਦੇ ਹਨ, ਉਹਨਾਂ ਦੇ ਆਧਾਰ ਤੇ ਇਹ ਸਿੱਟਾ ਕਢਿਆ ਜਾ ਸਕਦਾ ਹੈ ਕਿ ਗੁਰੂ-ਮਹਿਲਾਂ ਨੇ ਸਿੱਖੀ ਦਾ ਮਹੱਲ ਉਸਾਰਨ ਵਿਚ ਬੁਨਿਆਦ ਦਾ ਕੰਮ ਕੀਤਾ ਹੈ । ਇਤਿਹਾਸ ਸਾਖੀ ਹੈ ਕਿ ਜਿਥੇ ਗੁਰੂ ਸਾਹਿਬਾਨ ਆਪਣੇ ਸਾਰੇ ਸਮੇਂ, ਸ਼ਕਤੀ ਤੇ ਸਾਧਨਾਂ ਰਾਹੀਂ ਲੋਕਾਂ ਨੂੰ ਰੂਹਾਨੀ ਅਗਵਾਈ ਦੇਣ ਵਿਚ ਰੁਝੇ ਰਹਿੰਦੇ ਸਨ, ਉਥੇ ਗੁਰੂ-ਮਹਿਲ ਗੁਰੂ-ਸਾਹਿਬਾਨ ਦੇ ਧੁਰੋਂ ਨਿਰਦੇਸ਼ਿਤ ਉਦੇਸ਼ ਦੀ ਪ੍ਰਾਪਤੀ ਲਈ ਸੁਖਾਂਵਾਂ ਮਾਹੌਲ ਰਚਨ ਵਲ ਪੂਰੀ ਜੀ-ਜਾਨ ਤੇ ਸਮਰੱਥਾ ਲਾ ਦਿੰਦੇ ਸਨ । ਗੁਰੂ-ਦਰਬਾਰ ਦੇ ਰਖ-ਰਖਾਵ ਤੇ ਨਿਤ ਦੇ ਕਾਰਜਾਂ ਦਾ ਨਿਰਬਾਹ ਗੁਰੂ ਮਹਿਲਾਂ ਦੇ ਜ਼ਿੰਮੇ ਸੀ ਅਤੇ ਅਸਲ ਵਿਚ ਉਹਨਾਂ ਦੇ ਪਰਬੰਧ ਹੇਠ ਹੀ ਗੁਰੂ ਘਰ ਦੀਆਂ ਪਰੰਪਰਾਵਾਂ ਦੀ ਪਰਿਪੱਕਤਾ ਨਿਸਚਿਤ ਹੋ ਰਹੀ ਸੀ । ਇਸ ਤਰ੍ਹਾਂ ਜਾਪਦਾ ਹੈ ਕਿ ਪੂਰੀ ਗੁਰੂ ਪਰੰਪਰਾ ਦੇ ਦੌਰ ਵਿਚ ਗੁਰੂ-ਮਹਿਲਾਂ ਦਾ ਕਾਰਜ-ਖੇਤਰ ਪੂਰੀ ਤਰ੍ਹਾਂ ਨਿਰਧਾਰਿਤ ਤੇ ਪਰਿਭਾਸ਼ਿਤ ਰਿਹਾ ਹੈ ਅਤੇ ਇਸ ਤਰ੍ਹਾਂ ਗੁਰੂ-ਪਰੰਪਰਾ ਦੇ ਨਾਲ ਨਾਲ 'ਗੁਰੂ-ਮਹਿਲ ਪਰੰਪਰਾ' ਵੀ ਆਪਣੇ ਆਪ ਵਿਚ ਇਕ ਸੰਸਥਾ ਦੇ ਰੂਪ ਵਿਚ ਕਾਰਜਸ਼ੀਲ ਰਹੀ ਹੈ ।

ਗੁਰੂ ਅੰਗਦ ਦੇਵ ਜੀ ਦੀ ਧਰਮ ਸੁਪਤਨੀ ਖੀਵੀ ਜੀ ਦਾ ਗੁਰੂ-ਮਹਿਲ ਪਰੰਪਰਾ ਵਿਚ ਆਪਣਾ ਵਿਲੱਖਣ ਸਥਾਨ ਹੈ ਅਤੇ ਗੁਰੂ ਅੰਗਦ ਦੇਵ ਜੀ ਦੇ ਪੂਰੇ ਜੀਵਨ-ਕਾਲ ਵਿਚ ਉਹਨਾਂ ਦੀ ਭੂਮਿਕਾ ਅਤਿ-ਮਹੱਤਵਪੂਰਣ ਰਹੀ ਹੈ । ਜਿਥੋਂ ਤੱਕ ਉਹਨਾਂ ਦੇ ਜੀਵਨ ਬਾਰੇ ਪ੍ਰਮਾਣਿਕ ਜਾਣਕਾਰੀ ਉਪਲਬਧ ਹੈ, ਉਹ ਖਡੂਰ ਨਿਵਾਸੀ ਖੱਤਰੀ ਗੋਤ ਦੇ ਦੇਵੀ ਚੰਦ ਦੇ ਸਪੁੱਤ੍ਰੀ ਸਨ ਅਤੇ ਉਹਨਾਂ ਦਾ ਵਿਆਹ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨਾਲ ਸੰਨ 1519 ਈਸਵੀ ਵਿਚ ਹੋਇਆ ਸੀ । ਤਕਰੀਬਨ 75 ਸਾਲ ਦੀ ਸੰਸਾਰਕ ਆਯੂ ਬਤੀਤ ਕਰ ਕੇ ਸੰਨ 1582 ਈਸਵੀ ਵਿਚ ਆਪ ਪਰਲੋਕ ਸਿਧਾਰ ਗਏ । ਭਾਈ ਕਾਹਨ ਸਿੰਘ ਨਾਭਾ ਦੇ 'ਮਹਾਨ ਕੋਸ਼' ਚੋਂ ਖੀਵੀ ਜੀ ਬਾਰੇ ਇਹ ਜਾਣਕਾਰੀ ਪ੍ਰਾਪਤ ਹੁੰਦੀ ਹੈ: "ਖੀਵੀ ਮਾਤਾ ਲਹਿਣਾ (ਗੁਰੂ ਅੰਗਦ ਦੇਵ) ਜੀ

ਦੀ ਮਹਿਲਾ, ਜੋ ਖਡੂਰ ਨਿਵਾਸੀ ਦੇਵੀ ਚੰਦ ਖਤ੍ਰੀ ਦੀ ਸਪੁੱਤ੍ਰੀ ਸੀ, ਇਸ ਦਾ ਵਿਆਹ ਲਹਿਣਾ ਜੀ ਨਾਲ ਸੰਮਤ 1576 ਵਿਚ ਹੋਇਆ ਸੀ । ਮਾਤਾ ਖੀਵੀ ਦਾ ਦੇਹਾਂਤ ਸੰਮਤ 1639 ਵਿਚ ਹੋਇਆ । ਦੇਹਰਾ ਖਡੂਰ ਵਿਦਯਮਾਨ ਹੈ ।"

ਖੀਵੀ ਜੀ ਦੀ ਜਨਮ-ਤਿੱਥੀ ਬਾਰੇ ਕੋਈ ਇਤਿਹਾਸਕ ਸੰਕੇਤ ਉਪਲਬਧ ਨਹੀਂ, ਇਸ ਲਈ ਇਸ ਬਾਰੇ ਸਿਰਫ਼ ਕਿਆਸਕਾਰੀਆਂ ਹੀ ਲਾਈਆਂ ਜਾ ਸਕਦੀਆਂ ਹਨ । ਠੋਸ ਇਤਿਹਾਸਕ ਪ੍ਰਮਾਣਾਂ ਦੇ ਆਧਾਰ ਤੇ ਇਹ ਤੱਥ ਸਪਸ਼ਟ ਹਨ ਕਿ ਲਹਿਣਾ ਜੀ ਦਾ ਜਨਮ 31 ਮਾਰਚ 1504 ਈਸਵੀ ਨੂੰ ਹੋਇਆ ਸੀ ਖੀਵੀ ਜੀ ਨਾਲ ਉਹਨਾਂ ਦੀ ਸ਼ਾਦੀ 15 ਸਾਲ ਦੀ ਆਯੂ ਵਿਚ 1519 ਈਸਵੀ ਵਿਚ ਹੋਈ ਸੀ । ਇਸ ਤਰ੍ਹਾਂ ਜੇ ਪ੍ਰਚਲਿਤ ਪਰੰਪਰਾ ਅਨੁਸਾਰ ਸ਼ਾਦੀ ਸਮੇਂ ਖੀਵੀ ਦੀ ਆਯੂ ਪਤੀ ਕੋਲੋਂ ਤਿੰਨ-ਚਾਰ ਸਾਲ ਘੱਟ ਆਂਕੀ ਜਾਵੇ ਤਾਂ ਉਹਨਾਂ ਦੇ ਜਨਮ ਦਾ ਅਨੁਮਾਨਿਤ ਵਰ੍ਹਾ 1507 ਈਸਵੀ ਜਾਂ ਉਸ ਦੇ ਇਕ ਸਾਲ ਅਗੇ ਪਿਛੇ ਨਿਸਚਿਤ ਕੀਤਾ ਜਾ ਸਕਦਾ ਹੈ ।

ਖੀਵੀ ਜੀ ਦੇ ਬਚਪਨ ਤੇ ਵਿਦਿਆ ਪ੍ਰਾਪਤੀ ਬਾਰੇ ਕਿਸੇ ਸ੍ਰੋਤ ਤੋਂ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ । ਉਹਨਾਂ ਦੇ ਪਿਤਾ ਦੇਵੀ ਚੰਦ ਖੱਤਰੀ ਬਾਰੇ ਸਿਰਫ਼ ਇਤਨਾ ਹੀ ਪਤਾ ਲਗਦਾ ਹੈ ਕਿ ਉਹ ਖਡੂਰ ਤੋਂ ਚਾਰ ਮੀਲ ਦੂਰ ਸਥਿਤ ਸੰਘਰ ਪਿੰਡ ਦੇ ਰਹਿਣ ਵਾਲੇ ਸਨ ਅਤੇ ਵਡੀ ਪੱਧਰ ਤੇ ਸ਼ਾਹੂਕਾਰੇ ਦਾ ਕੰਮ ਕਰਦੇ ਸਨ । ਖੀਵੀ ਜੀ ਦੀ ਸ਼ਾਦੀ ਬਾਰੇ ਇਤਿਹਾਸਕ ਲਿਖਤਾਂ ਦਸਦੀਆਂ ਹਨ ਕਿ ਲਹਿਣਾ ਜੀ ਨਾਲ ਉਹਨਾਂ ਦਾ ਰਿਸ਼ਤਾ ਪੱਕਾ ਕਰਾਉਣ ਵਿਚ ਬਹੁਤਾ ਹੱਥ, ਗੁਰੂ ਨਾਨਕ ਦੇਵ ਜੀ ਦੀ ਅਨੰਨ ਸ਼ਰਧਾਲੂ ਅਤੇ 'ਮਤੇ ਦੀ ਸਰਾਂ' ਦੇ ਚੋਧਰੀ ਤਖਤ ਮਲ ਦੀ ਪੁਤਰੀ, ਮਾਤਾ ਵੀਰਾਈ ਜੀ ਦਾ ਸੀ ਅਤੇ ਉਹਨਾਂ ਦੁਆਰਾ ਹੀ ਇਹ ਸ਼ਾਦੀ ਸੰਨ 1519 ਈਸਵੀ ਵਿਚ ਸੰਪੰਨ ਹੋਈ ਸੀ । ਸ਼ਾਦੀ ਦੇ ਕੁਝ ਸਮੇਂ ਬਾਅਦ ਹੀ ਪਰਿਵਾਰ ਨੇ ਕੁਝ ਕਾਰਨਾਂ ਕਰ ਕੇ ਆਪਣਾ ਪੁਸ਼ਤੀ ਪਿੰਡ ਛੱਡ ਦਿੱਤਾ ਅਤੇ ਭਾਈ ਦੇਵੀ ਚੰਦ ਦੀ ਪ੍ਰੇਰਣਾ ਨਾਲ ਸੰਘਰ ਆ ਕੇ ਰਹਿਣਾ ਸ਼ੁਰੂ ਕਰ ਦਿਤਾ । ਫੇਰੂ ਮਲ ਜੀ 'ਹਰੀ ਕੇ ਪੱਤਣ'ਦੁਕਾਨ ਚਲਾਉਣ ਲਗ ਪਏ । ਪਰ ਪਰਿਵਾਰ ਵਿਚ ਇਕ ਉਦਾਸੀ ਘਰ ਕਰ ਗਈ ਸੀ ਅਤੇ ਮਨ ਟਿਕਾਓ ਵਿਚ ਨਹੀਂ ਸੀ । ਨਤੀਜਾ ਇਹ ਹੋਇਆ ਕਿ ਛੇਤੀ ਹੀ ਸਾਰਾ ਪਰਿਵਾਰ ਫਿਰ ਖਡੂਰ ਆਣ ਵਸਿਆ ਅਤੇ ਸ਼ਾਹੂਕਾਰਾ ਕਰਨ ਲਗ ਪਿਆ । ਸੰਨ 1526 ਈਸਵੀ ਵਿਚ ਫੇਰੂ ਮਲ ਜੀ ਚੜ੍ਹਾਈ ਕਰ ਗਏ ਤੇ ਕਾਰੋਬਾਰ ਦੀ ਸਾਰੀ ਜ਼ਿੰਮੇਵਾਰੀ ਲਹਿਣਾ ਜੀ ਨੇ ਸੰਭਾਲ ਲਈ । ਕੇਸਰ ਸਿੰਘ ਛਿੱਬਰ ਦੀ ਲਿਖਤ ਮੁਤਾਬਕ ਪਰਿਵਾਰ ਦੇ ਦੁਬਾਰਾ ਖਡੂਰ ਵਾਪਸ ਪਰਤਣ ਵਿਚ ਬਹੁਤੀ ਪ੍ਰੇਰਣਾ ਖੀਵੀ ਜੀ ਦੀ ਹੀ ਸੀ–

ਰਿਦਾ ਉਦਾਸੁ ਲਹਨੇ ਦਾ ਤਬ ਹੋਇਆ ॥
ਮਾਤਾ ਖੀਵੀ ਬਚਨੁ ਇਹ ਢੋਇਆ ॥

ਅਜੀ ਵਤਨ ਵਡਿਆਂ ਦੇ ਅਪਨੇ ਚਲੋ ॥
ਹੁਣਿ ਇਥੇ ਰਹਿਣਾ ਨਹੀਂ ਭਲੋ ॥

ਇਤਿਹਾਸਕ ਸ੍ਰੋਤਾਂ ਵਿਚੋਂ ਖੀਵੀ ਜੀ ਦੀ ਸੰਤਾਨ ਬਾਰੇ ਪ੍ਰਮਾਣੀਕ ਜਾਣਕਾਰੀ ਪ੍ਰਾਪਤ ਹੈ ।'ਮਹਾਨ ਕੋਸ਼' ਵਿਚ ਭਾਈ ਕਾਹਨ ਸਿੰਘ ਨਾਭਾ ਲਿਖਦੇ ਹਨ ਕਿ ਲਹਿਣਾ ਜੀ ਦਾ 'ਸੰਮਤ 1576 ਵਿਚ ਦੇਵੀ ਚੰਦ੍ਰ ਖਤ੍ਰੀ ਦੀ ਸੁਪੁਤ੍ਰੀ ਖੀਵੀ ਨਾਲ ਪਿੰਡ ਸੰਘਰ, ਜਿਸ ਦਾ ਹੁਣ ਖਡੂਰ ਪਾਸ ਥੇਹ ਹੈ, ਵਿਆਹ ਹੋਇਆ, ਜਿਸ ਤੋਂ ਦੋ ਪੁਤ੍ਰ ਦਾਸੂ ਜੀ ਅਤੇ ਦਾਤੂ ਜੀ ਅਤੇ ਦੋ ਪੁੱਤ੍ਰੀਆਂ ਬੀਬੀ ਅਮਰੋ ਅਤੇ ਅਣੋਖੀ ਜੀ ਜਨਮੇ ।' 'ਸੂਰਜ ਪ੍ਰਕਾਸ਼ ਗ੍ਰੰਥ' ਦੇ ਕਰਤਾ ਭਾਈ ਸੰਤੋਖ ਸਿੰਘ ਨੇ ਖੀਵੀ ਜੀ ਦੇ ਪੁੱਤਰਾਂ-ਦਾਸੂ ਤੇ ਦਾਤੂ ਜੀ ਦੇ ਜਨਮ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕੀਤਾ ਹੈ :–

ਖੀਵੀ ਸਤੀ ਭਾਰਜਾ ਹੋਈ । ਭਏ ਆਤਮਜ ਤਿਸਤੇ ਦੋਈ ॥
ਨਾਮ ਦਾਸੂ ਅਰ ਦਾਤਾ ਦੂਵਾ ॥ ਜਿਨਕੇ ਰਿਦੈ ਗਯਾਨ ਦਿਢ ਹੂਵਾ ॥

ਕੇਸਰ ਸਿੰਘ ਛਿੱਬਰ ਦੇ 'ਬੰਸਾਵਲੀ ਨਾਮਾ' ਅਨੁਸਾਰ ਵਿਆਹ ਦੇ ਗਿਆਰਾਂ ਸਾਲਾਂ ਬਾਅਦ 1530 ਈਸਵੀ ਵਿਚ ਖੀਵੀ ਜੀ ਦੀ ਕੁੱਖੋਂ ਵਡੇ ਪੁੱਤਰ ਦਾਸੂ ਜੀ ਦਾ ਜਨਮ ਹੋਇਆ । ਫਿਰ 1532 ਈਸਵੀ ਵਿਚ ਬੀਬੀ ਅਮਰੋ, 1535 ਵਿਚ ਅਣੋਖੀ ਜੀ ਅਤੇ 1537 ਈਸਵੀ ਵਿਚ ਸਭ ਤੋਂ ਛੋਟੇ ਪੁੱਤਰ ਦਾਤੂ ਜੀ ਦਾ ਜਨਮ ਹੋਇਆ । ਜਨਮ ਦੇ ਸਾਲਾਂ ਬਾਰੇ ਇਹ ਜਾਣਕਾਰੀ ਪ੍ਰਮਾਣੀਕ ਨਹੀਂ ਜਾਪਦੀ । ਵੈਸੇ ਵੀ ਕੇਸਰ ਸਿੰਘ ਛਿੱਬਰ ਨੇ ਹੋਰ ਇਤਿਹਾਸਕ ਘਟਨਾਵਾਂ ਦਾ ਵੇਰਵਾ ਦਿੰਦਿਆਂ ਵੀ ਕਈ ਥਾਈਂ ਸਮੇਂ ਬਾਰੇ ਟਪਲਾ ਖਾਧਾ ਹੈ ਅਤੇ ਕਈ ਸਾਲਾਂ ਦਾ ਫਰਕ ਪਾ ਦਿਤਾ ਹੈ । ਇਸ ਲਈ ਇਸ ਜਾਣਕਾਰੀ ਨੂੰ ਸਹੀ ਨਹੀਂ ਮੰਨਿਆ ਜਾ ਸਕਦਾ । ਪ੍ਰਿੰਸੀਪਲ ਸਤਿਬੀਰ ਸਿੰਘ ਦੀ ਲਿਖਤ ਇਸ ਬਾਰੇ ਕਾਫ਼ੀ ਪ੍ਰਮਾਣੀਕ ਲਗਦੀ ਹੈ ਉਹਨਾਂ ਅਨੁਸਾਰ "ਵਡੇ ਪੁੱਤਰ ਦਾਸ ਜਿਸ ਨੂੰ ਸਾਡੇ ਸਾਖੀਕਾਰ ਨੇ ਦਾਸੂ ਕਰਕੇ ਲਿਖਿਆ ਹੈ, ਦਾ ਜਨਮ ਅਗਸਤ 1522 ਨੂੰ ਸੰਘਰ ਵਿਖੇ ਹੀ ਹੋਇਆ ਸੀ ਫਿਰ ਤਕਰੀਬਨ 2 ਸਾਲਾਂ ਬਾਅਦ ਬੀਬੀ ਅਮਰੋ ਜੀ ਦਾ ਜਨਮ ਹੋਇਆ । ਇਕ ਹੋਰ ਬੇਟੀ ਅਣੋਖੀ ਦਾ ਜਨਮ ਹੋਣ ਪਿਛੋਂ ਸਭ ਤੋਂ ਛੋਟੇ ਬੇਟੇ ਦਾਤ (ਦਾਤੂ) ਦਾ ਜਨਮ ਸੰਨ 1537 ਨੂੰ ਖਡੂਰ ਸਾਹਿਬ ਹੋਇਆ ।" 'ਜਨਮ ਸਾਖੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ' ਵਿਚ ਪਹਿਲੀ ਸੰਤਾਨ ਬੀਬੀ ਅਮਰੋ ਜੀ ਨੂੰ ਮੰਨਿਆ ਹੈ ਅਤੇ ਉਹਨਾਂ ਦੇ ਜਨਮ ਦਾ ਸਾਲ 1522 ਈਸਵੀ ਦਸਿਆ ਹੈ । ਪ੍ਰੋਫੈਸਰ ਸਾਹਿਬ ਸਿੰਘ ਦੀ ਪੁਸਤਕ 'ਗੁਰੂ ਇਤਿਹਾਸ' ਵਿਚੋਂ ਵੀ ਏਸੇ ਹੀ ਹਵਾਲੇ ਮਿਲਦੇ ਹਨ ਕਿ ਜਦੋਂ ਲਹਿਣਾ ਜੀ ਪਹਿਲੀ ਵਾਰ ਗੁਰੂ ਨਾਨਕ ਪਾਤਸ਼ਾਹ ਨੂੰ 1532 ਈਸਵੀ ਵਿਚ ਮਿਲੇ ਸਨ, ਉਦੋਂ ਉਹਨਾਂ ਦੇ ਵਡੇ ਸਾਹਿਬਜ਼ਾਦੇ ਦਾਸੂ ਦੀ ਉਮਰ ਦਸ ਸਾਲ ਦੀ ਸੀ ਅਤੇ ਉਹ ਕਾਰ ਵਿਹਾਰ ਵਿਚ ਥੋੜਾ ਬਹੁਤਾ ਹੱਥ ਵਟਾਣ ਲਗ ਪਏ

ਸਨ । ਸਪਸ਼ਟ ਹੈ ਕਿ ਵਡੇ ਪੁੱਤਰ ਦਾਸੂ ਜੀ ਦਾ ਜਨਮ 1522 ਈਸਵੀ ਵਿਚ ਹੀ ਹੋਇਆ ਸੀ । ਇਸ ਤਰ੍ਹਾਂ ਜਨਮ ਦੇ ਸਾਲਾਂ ਬਾਰੇ ਭਾਵੇਂ ਇਤਫ਼ਾਕਿ-ਰਾਇ ਨਹੀਂ ਹੈ ਪਰ ਫਿਰ ਵੀ ਉਪਲਬਧ ਜਾਣਕਾਰੀ ਅਨੁਸਾਰ ਇਸ ਨਤੀਜੇ ਤੇ ਪਹੁੰਚਿਆ ਜਾ ਸਕਦਾ ਹੈ, ਕਿ ਦੋ ਪੁੱਤਰਾਂ ਦਾਸੂ ਤੇ ਦਾਤੂ ਜੀ ਤੇ ਦੋ ਪੁਤਰੀਆਂ ਅਮਰੋ ਤੇ ਅਣੋਖੀ ਜੀ ਨੇ ਮਾਤਾ ਖੀਵੀ ਦੀ ਕੁੱਖੋਂ ਜਨਮ ਲਿਆ ਸੀ ਅਤੇ ਵੱਡੇ ਸਾਹਿਬਜ਼ਾਦੇ ਦਾਸੂ ਜੀ ਦਾ ਜਨਮ ਸੰਨ 1522 ਈਸਵੀ ਵਿਚ ਤੇ ਸਭ ਤੋਂ ਛੋਟੇ ਸਾਹਿਬਜ਼ਾਦੇ ਦਾਤੂ ਦਾ ਜਨਮ ਸੰਨ 1537 ਈਸਵੀ ਵਿਚ ਹੋਇਆ ਸੀ ।

ਜਿਥੋਂ ਤਕ ਮਾਤਾ ਖੀਵੀ ਦੇ ਸੁਭਾ ਤੇ ਵਿਅਕਤਿੱਤਵ ਦਾ ਸਬੰਧ ਹੈ, ਇਸ ਬਾਰੇ ਪ੍ਰਾਪਤ ਵਾਕਫ਼ੀਅਤ ਦੇ ਆਧਾਰ ਉਤੇ ਕਿਹਾ ਜਾ ਸਕਦਾ ਹੈ ਕਿ ਉਹ ਇਕ ਵਿਲੱਖਣ ਵਿਅਕਤਿੱਤਵ ਦੇ ਮਾਲਕ ਅਤੇ ਦੈਵੀ ਗੁਣਾਂ ਦੇ ਮੁਜੱਸਮਾ ਸਨ । 'ਜਨਮ ਸਾਖੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ' ਵਿਚ ਮਾਤਾ ਜੀ ਨੂੰ ਗੁਣਾਂ ਦਾ ਖ਼ਜ਼ਾਨਾ ਦਸਦਿਆਂ 'ਸ਼ੁਭ ਸੁਭਾਵ', ਸੁਘੜ, ਸਰੂਪਾ, ਸਭ ਤਰ੍ਹਾਂ ਸੁੱਚਜੀ ਖੀਵੀ' ਕਹਿ ਕੇ ਸਲਾਹਿਆ ਗਿਆ ਹੈ । ਸਰੂਪ ਦਾਸ ਭੱਲਾ ਦੀ ਕ੍ਰਿਤ 'ਗੁਰੂ ਨਾਨਕ ਮਹਿਮਾ' ਵਿਚ ਖੀਵੀ ਜੀ ਦੀ ਪਤੀ-ਭਗਤੀ ਦਾ ਵਿਸ਼ੇਸ਼ ਉੱਲੇਖ ਕਰਦਿਆਂ ਕਿਹਾ ਗਿਆ ਹੈ ਕਿ ਉਹਨਾਂ ਦੇ ਸ਼ੁਭ ਗੁਣਾਂ ਦਾ ਸਾਰੇ ਜਗ ਵਿਚ ਹੋਰ ਕੋਈ ਸਾਨੀ ਨਹੀਂ ਸੀ । ਇਸ ਇਤਿਹਾਸਕ ਲਿਖਤ ਅਨੁਸਾਰ ਖੀਵੀ ਜੀ ਆਪਣੇ ਪਤੀ ਗੁਰੂ ਅੰਗਦ ਦੇਵ ਜੀ ਨੂੰ ਪਰੇਮਸ਼ਰ ਕਰਕੇ ਜਾਣਦੇ ਸਨ ਅਤੇ ਗੁਰੂ ਜੀ ਵੀ ਉਹਨਾਂ ਦੀ ਇਸ ਭਗਤੀ ਤੋਂ ਬਹੁਤ ਪ੍ਰਭਾਵਿਤ ਸਨ–

ਮਾਤਾ ਖੀਵੀ ਪਤ ਬਤ੍ਰ ਪ੍ਰਧਾਨ ।
ਤਾ ਸਮਾਨ ਨਹੀਂ ਜਗ ਕੌਊ ਆਨ ।
ਜਾਕੀ ਭਗਤ ਸਤਗੁਰ ਮਨ ਮਾਨੀ ।
ਪਤ ਕੋ ਪਾਰਬ੍ਰਹਮ ਮਨ ਜਾਨੀ ।

ਗੁਰੂ ਗ੍ਰੰਥ ਸਾਹਿਬ ਵਿਚ ਇਕੋ ਇਕ ਗੁਰੂ-ਮਹਿਲ ਗੁਰੂ ਅੰਗਦ ਦੇਵ ਦੀ ਜੀ ਸੁਪਤਨੀ ਖੀਵੀ ਜੀ ਦੀ ਉਪਮਾ ਦਰਜ ਹੈ । ਸਤੇ ਬਲਵੰਡ ਦੀ ਵਾਰ ਵਿਚ ਇਕ ਪੂਰੀ ਪਉੜੀ ਖੀਵੀ ਜੀ ਨੂੰ ਸਮਰਪਿਤ ਹੈ ਅਤੇ ਉਹਨਾਂ ਦੇ ਵਿਅਕਤਿੱਤਵ ਦੇ ਗੁਣਾਂ ਦਾ ਬਖਾਨ ਕਰਦੀ ਹੈ । ਇਸ ਪਉੜੀ ਵਿਚ ਖੀਵੀ ਜੀ ਨੂੰ 'ਨੇਕ ਜਨ' ਕਹਿ ਕੇ ਸਨਮਾਨਿਆ ਗਿਆ ਹੈ । ਉਹਨਾਂ ਨੂੰ ਇਕ ਸਨੇਹਮਈ ਮਾਂ ਤਸੱਵਰ ਕਰਦਿਆਂ ਸੰਘਣੀ ਛਾਂ 'ਬਹੁਤੀ ਛਾਓ ਪਤ੍ਰਾਲੀ' ਵਾਲੇ ਦਰਖ਼ਤ ਵਜੋਂ ਰੂਪਮਾਨ ਕੀਤਾ ਗਿਆ ਹੈ । ਫਿਰ ਇਸੇ ਵਾਰ ਵਿਚ ਹੋਰ ਸਪਸ਼ਟ ਕੀਤਾ ਗਿਆ ਹੈ ਕਿ ਖੀਵੀ ਜੀ ਦਾ ਸਰਬ ਗੁਣ ਸੰਪੰਨ ਹੋਣਾ ਸੁਭਾਵਕ ਤੇ ਸਹਿਜ ਹੈ, ਕਿਉਂਕਿ ਉਹਨਾਂ ਦੇ ਪਤੀ ਗੁਰੂ ਅੰਗਦ ਦੇਵ ਜੀ ਐਸੇ ਹਨ ਜਿਹਨਾਂ ਨੇ ਸਾਰੀ ਧਰਤੀ ਦਾ ਭਾਰ ਚੁਕਿਆ ਹੋਇਆ ਹੈ–

"ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ ॥"

ਜੀਵਨ, ਪਰਿਵਾਰ ਤੇ ਵਿਅਕਤਿੱਤਵ ਦੀ ਸੰਖੇਪ ਜਾਣਕਾਰੀ ਤੋਂ ਬਾਅਦ ਹੁਣ ਸਵਾਲ ਪੈਦਾ ਹੁੰਦਾ ਹੈ ਕਿ ਗੁਰੂ ਪਰੰਪਰਾ ਦੇ ਵਿਕਾਸ ਵਿਚ ਉਹਨਾਂ ਦੀ ਕੀ ਉਚੇਰੀ ਭੂਮਿਕਾ ਸੀ ? ਸਭ ਤੋਂ ਪਹਿਲਾਂ ਅਸੀਂ ਲਹਿਣਾ ਜੀ ਦੇ ਗੁਰਿਆਈ ਦੇ ਪਦ ਤਕ ਪਹੁੰਚਣ ਦੇ ਸਫ਼ਰ ਵਿਚ ਮਾਤਾ ਖੀਵੀ ਦੇ ਯੋਗਦਾਨ ਦਾ ਵਿਸ਼ਲੇਸ਼ਣ ਕਰਦੇ ਹਾਂ । 1519 ਈਸਵੀ ਵਿਚ ਗੁਰੂ ਅੰਗਦ ਦੇਵ ਜੀ ਨਾਲ ਵਿਆਹ ਤੋਂ ਲੈ ਕੇ 1539 ਈਸਵੀ ਵਿਚ ਉਹਨਾਂ ਦੇ ਗੁਰਿਆਈ ਪ੍ਰਾਪਤ ਕਰਨ ਤਕ ਦਾ ਤਕਰਬੀਨ 20 ਸਾਲ ਦਾ ਸਮਾਂ ਬਣਦਾ ਹੈ । ਇਹ ਸਮਾਂ, ਜੇ ਗਹੁ ਨਾਲ ਵੇਖੀਏ ਤਾਂ ਖੀਵੀ ਜੀ ਦੇ ਸਬਰ ਤੇ ਸੰਤੋਖ ਦੀ ਪਰਖ ਦਾ ਸਮਾਂ ਸੀ । ਲਹਿਣਾ ਜੀ ਵਿਚ ਪਰਮ-ਸਤ ਦੀ ਖੋਜ ਦੀ ਚਿਣਗ ਤਾਂ ਮੁੱਢ ਤੋਂ ਹੀ ਮੌਜੂਦ ਸੀ । ਉਹਨਾਂ ਦੇ ਮਨ ਦੀਆਂ ਅੱਖਾਂ ਹਮੇਸ਼ਾ ਕਿਸੇ ਭਾਲ ਵਿਚ ਮਸਰੂਫ਼ ਸਨ । ਜਵਾਲਾਮੁਖੀ ਦੀ ਹਰ ਸਾਲ ਯਾਤਰਾ ਵੀ ਉਹਨਾਂ ਦੀ ਇਸੇ ਤਲਾਸ਼ ਦਾ ਹਿੱਸਾ ਸੀ । ਗੁਰੂ ਨਾਨਕ ਦੇਵ ਜੀ ਨਾਲ ਭੇਟ ਤੋਂ ਬਾਅਦ ਉਹਨਾਂ ਦੀ ਇਹ ਭਟਕਣਾ ਖ਼ਤਮ ਹੋ ਗਈ ਤੇ ਮਨ ਟਿਕਾਓ ਵਿਚ ਆ ਗਿਆ । ਇਥੇ ਥੋੜ੍ਹੀ ਤਫ਼ਸੀਲ ਦੀ ਲੋੜ ਹੈ ਤੇ ਸਾਰੇ ਘਟਨਾ ਕ੍ਰਮ ਦਾ ਵਿਸਤਾਰ ਜਾਣਨਾ ਜ਼ਰੂਰੀ ਹੈ ।

ਲਹਿਣਾ ਜੀ ਆਪਣੇ ਪਿਤਾ ਫੇਰੂ ਮਲ ਦੀ ਤਰ੍ਹਾਂ ਚੰਡੀ ਦੇ ਉਪਾਸ਼ਕਾਂ ਦੀ ਅਗਵਾਈ ਕਰਦੇ ਸਨ ਅਤੇ ਹਰ ਸਾਲ ਚੰਡੀ-ਪੂਜਣ ਲਈ ਜਵਾਲਾਮੁਖੀ ਦੀ ਯਾਤਰਾ ਨੂੰ ਜਾਇਆ ਕਰਦੇ ਸਨ । ਸਾਰਾ ਖਡੂਰ ਉਹਨਾਂ ਦੇ ਪ੍ਰਭਾਵ ਹੇਠਾਂ ਆ ਗਿਆ ਸੀ । ਪਰ ਖਡੂਰ ਦੀ ਧਰਤੀ ਤੇ ਹੀ ਗੁਰੂ ਨਾਨਕ ਦੇਵ ਜੀ ਦਾ ਇਕ ਸਿੱਖ ਅੰਮ੍ਰਿਤ ਵੇਲੇ ਉਠ ਕੇ ਸੁਰੀਲੀ ਆਵਾਜ਼ ਵਿਚ ਬਾਣੀ ਪੜ੍ਹਦਾ ਸੀ ਜਿਸ ਦਾ ਪ੍ਰਭਾਵ ਲਹਿਣਾ ਜੀ ਦੇ ਹਿਰਦੇ ਵਿਚ ਉਤਰਦਾ ਜਾ ਰਿਹਾ ਸੀ । ਉਧਰ ਉਹਨਾਂ ਨੇ ਗੁਰੂ ਨਾਨਕ ਦੇਵ ਦੀ ਸ਼ੋਹਰਤ ਮਾਤਾ ਵਿਰਾਈ ਜੀ ਪਾਸੋਂ ਵੀ ਸੁਣ ਰਖੀ ਸੀ । ਮੁਕਦੀ ਗੱਲ ਲਹਿਣਾ ਜੀ ਨੇ ਫ਼ੈਸਲਾ ਕਰ ਲਿਆ ਕਿ ਹੁਣ ਜਦੋਂ ਵੀ ਉਹ ਜਵਾਲਾਮੁਖੀ ਜਾਣਗੇ ਤਾਂ ਰਸਤੇ ਵਿਚ ਕਰਤਾਰਪੁਰ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨ ਕਰ ਕੇ ਹੀ ਪਰਤਣਗੇ । ਸੰਗ ਨੂੰ ਨਾਲ ਲੈ ਕੇ ਲਹਿਣਾ ਜੀ ਖਡੂਰ ਤੋਂ ਤੁਰ ਪਏ ਅਤੇ ਕਰਤਾਰਪੁਰ ਦੇ ਬਾਹਰਵਾਰ ਪੜਾਅ ਕੀਤਾ । ਸੰਗ ਨੂੰ ਪੜਾਅ ਦੀ ਥਾਂ ਛਡ, ਸੱਧਰਾਂ ਨਾਲ ਗੁਰੂ ਨਾਨਕ ਦੇ ਦਰਸ਼ਨ ਕਰਨ ਪਹੁੰਚ ਗਏ । ਦਰਸ਼ਨ ਕਰ ਕੇ ਲਹਿਣਾ ਜੀ ਦੇ ਮਨ ਦੀਆਂ ਮੁਰਾਦਾਂ ਪੂਰੀਆਂ ਹੋ ਗਈਆਂ । ਉਹਨਾਂ ਯਾਤਰਾ ਵਿਚਕਾਰ ਹੀ ਛਡ ਦਿਤੀ, ਸੰਗ ਸਾਥ ਤਿਆਗ ਦਿਤਾ ਅਤੇ ਅਠੇ ਪਹਿਰ ਗੁਰੂ ਨਾਨਕ ਸਾਹਿਬ ਦੀ ਸੇਵਾ ਵਿਚ ਮਗਨ ਹੋ ਗਏ । ਸਮਾਂ ਪਾ ਕੇ ਜਦੋਂ ਗੁਰੂ ਨਾਨਕ ਦੇਵ ਨੇ ਆਦੇਸ਼ ਦਿਤਾ ਕਿ 'ਹੇ ਲਹਿਣਾ, ਜਾਓ ਘਰ ਬਾਰ ਦੀ ਖਬਰ ਲੈ ਆਓ ਤਾਂ ਲਹਿਣਾ ਜੀ ਨੇ ਪੂਰੇ ਸਮਰਪਣ ਭਾਵ ਨਾਲ ਅਰਜ਼ ਕੀਤੀ, "ਹੇ ਪਾਤਸ਼ਾਹ, ਮੈਂ ਤੁਹਾਨੂੰ ਛੱਡ ਕੇ ਕਿਥੇ ਜਾਵਾਂ, ਮੇਰਾ ਤਾਂ ਸਭ ਕੁਝ ਤੂਹੀ ਹੈ ।" ਇਸ ਤਰ੍ਹਾਂ 1532 ਈਸਵੀ ਵਿਚ ਗੁਰੂ ਨਾਨਕ ਦੇਵ ਜੀ ਨਾਲ ਭੇਟ ਤੋਂ ਬਾਅਦ

ਲਹਿਣਾ ਜੀ ਸਤ ਸਾਲ ਉਹਨਾਂ ਦੇ ਚਰਨਾਂ ਵਿਚ ਇਕ ਮਨ ਇਕ ਚਿਤ ਹੋ ਕੇ ਸੇਵਾ ਵਿਚ ਜੁਟੇ ਰਹੇ । ਹਕੀਕਤ ਹੈ ਕਿ ਇਹ ਸਤ ਸਾਲ ਖੀਵੀ ਜੀ ਲਈ ਬੜੀ ਕਠਿਨ ਪਰੀਖਿਆ ਦੇ ਸਾਲ ਬਣ ਗਏ । ਮਹੀਨਿਆਂ-ਬੱਧੀ ਲਹਿਣਾ ਜੀ ਨੂੰ ਘਰ ਦੀ ਸੁਰਤ ਲੈਣ ਦਾ ਅਵਸਰ ਪ੍ਰਾਪਤ ਨਹੀਂ ਸੀ ਹੁੰਦਾ ਤੇ ਫਿਰ ਜਗ ਦੇ ਤਾਹਨਿਆਂ ਦਾ ਵੀ ਅੰਤ ਨਹੀਂ ਸੀ । ਆਮ ਲੋਕਾਂ ਦੇ ਮੂੰਹ ਤੇ ਇਹ ਗੱਲ ਸੀ ਕਿ "ਲਹਿਣਾ ਘਰ-ਬਾਰ ਤਿਆਗ ਕੇ ਨਾਨਕ ਤਪੇ ਪਾਸ ਰਹਿ ਪਿਆ ਹੈ, ਉਹ ਤੇਰਾ ਸਾਥ ਛਡ ਕਰਤਾਰਪੁਰ ਦਾ ਹੋ ਗਿਆ ਹੈ ।" ਪਰ ਖੀਵੀ ਜੀ ਤੇ ਇਹਨਾਂ ਤਾਹਨਿਆਂ ਦਾ ਕੋਈ ਅਸਰ ਨਹੀਂ ਸੀ । ਉਹ ਅਡੋਲ ਸਨ, ਉਹਨਾਂ ਦਾ ਬੇਇੰਤਹਾ ਸਬਰ-ਸਿਦਕ ਦੇਖਣ ਵਾਲਾ ਸੀ । ਉਹਨਾਂ ਨੂੰ ਪਤਾ ਸੀ ਕਿ ਇਹ ਜੋ ਕੁਝ ਵਾਪਰ ਰਿਹਾ ਹੈ ਕਿਸੇ ਦੈਵੀ ਯੋਜਨਾ ਅਧੀਨ ਰਬੀ ਹੁਕਮ ਦਾ ਵਰਤਾਰਾ ਹੈ ਅਤੇ ਇਸ ਦਾ ਨਿਰੋਲ ਮਕਸਦ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭੀ ਸੱਚ ਦੀ ਲਹਿਰ ਨੂੰ ਅਗਾਂਹ ਵਧਾਉਣਾ ਹੈ ।

ਇਧਰ ਗੁਰੂ ਨਾਨਕ ਦੇਵ ਜੀ ਵੀ ਦਿਨ ਰਾਤ ਕਿਸੇ ਸੋਚ ਵਿਚ ਡੁਬੇ ਹੋਏ ਸਨ । ਮਾਨਵਤਾ ਦੀ ਭਲਾਈ ਲਈ ਦੇਸ਼ ਵਿਦੇਸ਼ ਭ੍ਰਮਣ ਕਰਕੇ, ਗੁਰੂ ਸਾਹਿਬ ਕਰਤਾਰਪੁਰ ਆ ਟਿਕੇ ਸਨ ਅਤੇ ਇਕ ਐਸੇ ਪੂਰਨ ਪੁਰਖ ਦੀ ਭਾਲ ਵਿਚ ਸਨ ਜਿਹੜਾ ਉਹਨਾਂ ਦਾ ਯੋਗ ਉਤੱਰਾਧਿਕਾਰੀ ਬਣ ਕੇ ਸਚ ਦੇ ਮਾਰਗ ਤੇ ਚਲਣ ਵਾਲੇ, ਨਿਰਮਲ ਪੰਥ ਨੂੰ ਇਕ ਮੁਕੰਮਲ ਧਰਮ ਦੇ ਰੂਪ ਵਿਚ ਸਥਾਪਿਤ ਕਰਨ ਦੇ ਕਾਰਜ ਨੂੰ ਅਗਾਂਹ ਵਧਾ ਸਕੇ । ਗੁਰੂ ਨਾਨਕ ਸਾਹਿਬ ਦੀ ਨਿਗਾਹ ਆਪਣੇ ਇਕ ਅਨੱਨ ਸਿੱਖ ਲਹਿਣੇ ਤੇ ਟਿਕੀ ਹੋਈ ਸੀ ਅਤੇ ਉਹਨਾਂ ਨੂੰ ਉਤੱਰਾਧਿਕਾਰੀ ਦੀ ਭਾਲ ਸਹਿਲ ਜਾਪਣ ਲਗ ਪਈ ਸੀ । ਸਿੱਖ ਸੰਗਤਾਂ ਨੂੰ ਵੀ ਇਹ ਅਹਿਸਾਸ ਹੋਣ ਲਗ ਪਿਆ ਸੀ ਕਿ ਅਗਲੀ ਜ਼ਿੰਮੇਵਾਰੀ ਦੀ ਪੰਡ ਲਹਿਣਾ ਜੀ ਨੇ ਹੀ ਚੁਕਣੀ ਹੈ । ਪਰ ਫਿਰ ਵੀ ਨਿਰਪੱਖ ਹੋ ਕੇ ਕਈ ਵਾਰ ਸਿੱਖਾਂ, ਸੇਵਕਾਂ ਤੇ ਪੁੱਤਰਾਂ ਦੀ ਘੋਖ-ਪਰਖ ਕਰ ਕੇ ਕਠਿਨ ਪਰੀਖਿਆ ਲਈ ਗਈ । ਹਰ ਪਰੀਖਿਆ ਵਿਚ ਲਹਿਣਾ ਜੀ ਅਥਾਹ ਸਿਦਕ ਤੇ ਸਬਰ ਦਾ ਪ੍ਰਗਟਾਵਾ ਕਰ ਕੇ ਗੁਰਿਆਈ ਦੇ ਅਧਿਕਾਰੀ ਬਣਨ ਵਿਚ ਸਫਲ ਹੋਏ । ਗੁਰੂ ਨਾਨਕ ਦੇਵ ਜੀ ਨੇ ਪ੍ਰਸੰਨ ਹੋ ਕੇ ਲਹਿਣਾ ਜੀ ਵਿਚ ਆਪਣੀ ਜੋਤਿ ਦਾ ਪ੍ਰਕਾਸ਼ ਕੀਤਾ ਅਤੇ ਅੰਗਦ ਨਾਮ ਦੇ ਕੇ ਆਪਣੇ ਵਰਗਾ ਗੁਰੂ ਬਣਾ ਕੇ, ਉਸ ਅਗੇ ਮੱਥਾ ਟੇਕ ਦਿਤਾ ।

ਗੁਰੂ ਨਾਨਕ ਦੇਵ ਜੀ ਨਾਲ ਪਹਿਲੀ ਮੁਲਾਕਾਤ ਸਮੇਂ ਖੀਵੀ ਜੀ ਗੁਰੂ ਅੰਗਦ ਦੇਵ ਜੀ ਦੇ ਨਾਲ ਸਨ ਜਾਂ ਨਹੀਂ, ਇਸ ਬਾਰੇ ਇਤਿਹਾਸਕ ਮੱਤਭੇਦ ਮੌਜੂਦ ਹਨ । ਕੁਝ ਹਵਾਲੇ ਇਹੋ ਜਿਹੇ ਮਿਲਦੇ ਹਨ, ਜਿਹੜੇ ਇਸ ਤੱਥ ਦੀ ਪ੍ਰੋੜ੍ਹਤਾ ਕਰਦੇ ਹਨ ਕਿ ਜਦੋਂ ਗੁਰੂ ਅੰਗਦ ਦੇਵ ਜੀ ਨੂੰ ਜਵਾਲਾ ਦੇਵੀ ਦੇ ਦਰਸ਼ਨਾਂ ਨੂੰ ਜਾਂਦਿਆਂ, ਗੁਰੂ ਨਾਨਕ ਪਾਤਸ਼ਾਹ ਦੀ ਚਰਨ ਛੋਹ ਪ੍ਰਾਪਤ ਹੋਈ ਸੀ ਉਦੋਂ ਉਹਨਾਂ ਦੀ ਪਤਨੀ (ਖੀਵੀ ਜੀ) ਵੀ ਨਾਲ ਸਨ ਅਤੇ ਉਹਨਾਂ ਨੇ ਵੀ ਗੁਰੂ ਨਾਨਕ ਦੇਵ ਜੀ ਦੀਆਂ ਰਹਿਮਤਾਂ

ਪ੍ਰਾਪਤ ਕੀਤੀਆਂ ਸਨ । ਗੁਰੂ ਨਾਨਕ ਪਾਤਸ਼ਾਹ ਦੇ ਕਹਿਣ ਦੇ ਬਾਵਜੂਦ ਲਹਿਣਾ ਜੀ ਆਪਣੇ ਟੱਬਰ ਨੂੰ ਵਾਪਸ ਛੱਡਣ ਜਾਣ ਲਈ ਤਿਆਰ ਨਹੀਂ ਹੋਏ ਅਤੇ ਇਸ ਤਰ੍ਹਾਂ ਉਹਨਾਂ ਦੀ ਪਤਨੀ ਖੀਵੀ ਜੀ ਨੇ ਵੀ ਕਾਫ਼ੀ ਸਮਾਂ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਦਾ ਲਾਭ ਪ੍ਰਾਪਤ ਕੀਤਾ ਸੀ । ਬਾਲੇ ਦੀ ਜਨਮ ਸਾਖੀ ਅਨੁਸਾਰ, ਗੁਰੂ ਅੰਗਦ ਦੇਵ ਜੀ ਬਾਲੇ ਨੂੰ ਦਸਦੇ ਹਨ ਕਿ "ਅਸਾਂ ਨਾਲ ਇਉਂ ਹੋਈ ਜੋ ਅਸੀਂ ਕਾਂਗੜੇ ਚਲੇ ਅਹੇ ਸਮੇਤ ਟਬਰ ਦੇਵੀ ਪਰਸਨ । ਅਸਾਂ ਅਗੇ ਸੁਣਿਆ ਅਹਾ ਜੋ ਇਕ ਨਾਨਕ ਵੇਦੀ ਖੱਤ੍ਰੀ ਤਪਾ ਹੋਇਆ ਹੈ । ਆਖਿਆ, ਜੋ ਆਏ ਅਹੇ ਤਾਂ ਉਸ ਦਾ ਭੀ ਦਰਸ਼ਨ ਕਰ ਜਾਵੀਏ । ਤਾਂ ਅਸਾਂ ਜਾਇ ਗੁਰੂ ਨਾਨਕ ਦਾ ਦਰਸਨੁ ਕੀਤਾ ।..... ਤਾਂ ਫੇਰਿ ਗੁਰੂ ਨਾਨਕ ਕਹਿਆ, ਜਾਹਿ ਭਾਈ ਲਹਿਣਾ ਹੁਣਿ ਤੂੰ ਆਪਣੇ ਘਰਿ ਜਾਇ ਅਤੇ ਕਬੀਲੇ ਨੂੰ ਲੈ ਜਾਹਿ । ਤਾਂ ਮੈਂ ਜਾਵਾਂ ਨਹੀਂ ।" ਸੰਤ ਦਾਸ ਛਿੱਬਰ ਦੀ ਕ੍ਰਿਤ 'ਜਨਮ ਸਾਖੀ ਸ੍ਰੀ ਗੁਰੂ ਨਾਨਕ ਸਾਹ ਕੀ' ਅਨੁਸਾਰ ਗੁਰੂ ਅੰਗਦ ਦੇਵ ਜੀ ਸਮੇਤ ਪਰਿਵਾਰ ਗੁਰੂ ਨਾਨਕ ਪਾਤਸ਼ਾਹ ਦੇ ਦਰਸ਼ਨਾਂ ਨੂੰ ਆਏ ਸਨ ਅਤੇ ਲੰਮੇ ਸਮੇਂ ਗੁਰੂ ਸਾਹਿਬ ਦੀ ਚਰਨ-ਛੋਹ ਪ੍ਰਾਪਤ ਕਰਦੇ ਰਹੇ ਸਨ । ਇਸ ਲਿਖਤ ਦੇ ਇਹ ਵਾਕ ਧਿਆਨ ਯੋਗ ਹਨ :

ਸਭ ਕੁਟੰਬ ਸਾਥੀ ਸਭ ਭਲੇ ।
ਦੇਵੀ ਕੇ ਦਰਸਨ ਕੋ ਚਲੇ । ......
ਹਮ ਜਾ ਗੁਰ ਦਾ ਦਰਸਨ ਕੀਨਾ ।
ਗੁਰ ਚਿਤ ਲੀਨਾ ਬਹੁਰ ਨਿ ਦੀਨਾ ।
ਰੋਮ ਰੋਮ ਸੀਤਲ ਹਮ ਭਏ ।
ਜਨਮ ਜਨਮ ਕੇ ਕਿਲਬਿਖ ਗਏ ।....
ਗੁਰ ਤੇ ਇਕ ਛਿਨ ਬਿਛਰਾ ਕਰੋ ।
ਜੀ ਜਾਨੋ ਅਬ ਹੀ ਮੈ ਮਰੋਂ ।
ਗੁਰ ਭਾਖੀ ਲੈਹਣਾ ਘਰ ਜਾਇ ।
ਸਭ ਕੁਟੰਬ ਕੌ ਘਰ ਪਹੁੰਚਾਇ ।
ਤਾਂ ਮੈਂ ਘਰ ਨੂੰ ਜਾਵਾ ਨਾਹ ।
ਇਤ ਬਿਧ ਨਾਨਕ ਭਏ ਸਹਾਇ ।

ਦੂਜੇ ਪਾਸੇ ਕੇਸਰ ਸਿੰਘ ਛਿਬਰ ਦੇ ਬੰਸਾਵਲੀ ਨਾਮਾ ਅਨੁਸਾਰ ਖੀਵੀ ਜੀ ਦੇਵੀ ਦਰਸ਼ਨਾਂ ਨੂੰ ਗਈ ਵਹੀਰ ਵਿਚ ਸ਼ਾਮਲ ਨਹੀਂ ਸਨ । ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ ਉਹ ਖਡੂਰ ਵਿਚ ਹੀ ਰਹਿ ਕੇ ਛੋਟੇ ਸਾਹਿਬਜ਼ਾਦੇ ਦਾਤੂ ਦੀ ਦੇਖ-ਭਾਲ ਦੀ ਜ਼ਿੰਮੇਵਾਰੀ ਨਿਭਾਉਂਦੇ ਰਹੇ–

ਅਗੋਂ ਚਾਲ ਦੇਵੀ ਦੀ ਆਈ ।

ਦਰਸ਼ਨ ਚਲੀ ਬਹੁਤ ਲੁਕਾਈ ।
ਲਹਣਾ ਜੀ ਭੀ ਭਏ ਤਯਾਰੁ ।
ਦੁਇ ਬੀਬੀਆਂ ਦੁਇ ਬਾਲਕ ਭਏ ਚਾਰੁ ।
ਮਾਤਾ ਖੀਵੀ ਕਹਿਆ ਅਸਾਨੂੰ ਲੈ ਚਲੋ ਨਾਲਿ ।
ਲਹਣੇ ਜੀ ਕਹਿਆ ਦਾਤੂ ਜੀ ਇਆਨੇ ਹੈਨ ਬਾਲਿ ।
ਦੂਜੀ ਵਾਰ ਤੁਸਾਨੂੰ ਲੈ ਜਾਵਾਂਗੇ ।
ਕਰ ਭਾੜਾ ਸਭਨਾਂ ਨੂੰ ਦਰਸਨ ਕਰਾਵਾਂਗੇ ।

ਪਰ ਕੇਸਰ ਸਿੰਘ ਛਿੱਬਰ ਦੀ ਇਹ ਲਿਖਤ ਇਤਿਹਾਸਕ ਦ੍ਰਿਸ਼ਟੀ ਤੋਂ ਗ਼ਲਤ ਹੈ, ਕਿਉਂਕਿ ਲਹਿਣਾ ਜੀ ਦੀ ਗੁਰੂ ਨਾਨਕ ਸਾਹਿਬ ਨਾਲ ਪਹਿਲੀ ਮੁਲਾਕਾਤ 1532 ਈਸਵੀ ਵਿਚ ਹੋਈ ਅਤੇ ਦਾਤੂ ਜੀ ਦਾ ਜਨਮ ਇਸ ਮੁਲਾਕਾਤ ਤੋਂ ਪੰਜ ਸਾਲ ਬਾਅਦ 1537 ਈਸਵੀ ਵਿਚ ਹੋਇਆ ਸੀ । ਇਸ ਤਰ੍ਹਾਂ ਠੋਸ ਸਬੂਤਾਂ ਦੀ ਅਣਹੋਂਦ ਵਿਚ ਇਹ ਨਿਸਚਿਤ ਕਰਨਾ ਸੰਭਵ ਨਹੀਂ ਕਿ ਪਹਿਲੀ ਮੁਲਾਕਾਤ ਸਮੇਂ ਖੀਵੀ ਜੀ ਨਾਲ ਸਨ ਜਾਂ ਨਹੀਂ । ਇਹ ਸਿੱਟਾ ਜ਼ਰੂਰ ਕਢਿਆ ਜਾ ਸਕਦਾ ਹੈ ਕਿ ਜਾਂ ਤਾਂ ਉਹ ਨਾਲ ਨਹੀਂ ਗਏ ਅਤੇ ਜੇ ਉਹ ਨਾਲ ਗਏ ਵੀ ਸਨ ਤਾਂ ਉਹਨਾਂ ਨੂੰ ਪਰਿਵਾਰਿਕ ਜ਼ਿੰਮੇਵਾਰੀਆਂ ਕਾਰਣ ਛੇਤੀ ਖਡੂਰ ਪਰਤਣਾ ਪਿਆ ਸੀ ।

ਅਸਲ ਵਿਚ ਖੀਵੀ ਨੂੰ ਗੁਰੂ ਨਾਨਕ ਦੇਵ ਜੀ ਦੀ ਸੇਵਾ ਦਾ ਅਵਸਰ ਉਦੋ ਹੀ ਪ੍ਰਾਪਤ ਹੋਇਆ ਜਦੋਂ ਉਹ ਕੁਝ ਸਮਾਂ ਖਡੂਰ ਆ ਕੇ ਰਹੇ ਸਨ । ਲਹਿਣਾ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ ਗੁਰੂ ਨਾਨਕ ਦੇਵ ਨੇ ਉਹਨਾਂ ਨੂੰ ਹੁਕਮ ਕਰ ਦਿਤਾ ਸੀ ਕਿ ਉਹ ਖਡੂਰ ਚਲੇ ਜਾਣ ਤੇ ਉਥੇ ਆਪਣੀ ਮੰਜੀ ਸਥਾਪਤ ਕਰਨ । ਪਰ ਲਹਿਣਾ ਜੀ ਨੇ ਨਿਮ੍ਰਤਾ ਸਹਿਤ ਉਤਰ ਦਿਤਾ "ਹੇ ਪਿਤਾ ਮੈਂ ਤੇਰੇ ਦਰਸ਼ਨਾਂ ਬਿਨਾਂ ਜੀ ਨਾ ਸਕਾਂਗਾ । ਤੇਰੀ ਸੇਵਾ ਬਿਨਾਂ ਅੰਨ ਪਾਣੀ ਗ੍ਰਹਿਣ ਕਰਨਾ ਮੇਰੇ ਲਈ ਸੰਭਵ ਨਾ ਹੋਵੇਗਾ ।" ਬਾਬੇ ਨਾਨਕ ਨੇ ਮਿਹਰ ਦੀ ਨਿਗਾਹ ਕਰਕੇ ਲਖਾਂ ਅਸੀਸਾਂ ਦਿਤੀਆਂ ਤੇ ਫੁਰਮਾਇਆ, "ਤੂੰ ਮੇਰਾ ਅੰਗ ਹੈ, ਜਦੋਂ ਯਾਦ ਕਰੇਗਾ ਮੈਂ ਖਡੂਰ ਆ ਪਹੁੰਚਾਂਗਾ ।" ਲਹਿਣਾ ਜੀ ਖਡੂਰ ਆ ਗਏ ਤੇ ਸਾਰੀ ਵਿਥਿਆ ਖੀਵੀ ਜੀ ਨੂੰ ਸੁਣਾਈ । ਚਾਰ ਮਹੀਨੇ ਲਹਿਣਾ ਜੀ ਤੇ ਮਾਤਾ ਖੀਵੀ ਭਿਜੇ ਨੈਣਾਂ ਨਾਲ ਕਰਤਾਰਪੁਰ ਵਲ ਟਿਕਟਿਕੀ ਲਾ ਕੇ ਉਡੀਕਾਂ ਕਰਦੇ ਰਹੇ ਅੰਤ ਇਕ ਦਿਨ ਗੁਰੂ ਨਾਨਕ ਦੇਵ ਜੀ ਦੇ ਖਡੂਰ ਆਗਮਨ ਦਾ ਸੁਖ ਸੁਨੇਹਾ ਮਿਲਿਆ । ਖੀਵੀ ਜੀ ਨੇ ਪਰਮ-ਗੁਰੂ, ਗੁਰੂ ਨਾਨਕ ਦੇ ਸਵਾਗਤ ਦਾ ਸਾਰਾ ਪ੍ਰਬੰਧ ਕੀਤਾ ਅਤੇ ਕਈ ਕੋਹ ਅਗੇ ਜਾ ਕੇ ਉਹਨਾਂ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਖਡੂਰ ਲੈ ਆਏ । ਫਿਰ ਤਕਰੀਬਨ ਪੰਦਰਾਂ ਦਿਨ ਮਾਤਾ ਖੀਵੀ ਨੇ ਲਹਿਣਾ ਜੀ ਨਾਲ ਮਿਲ ਕੇ ਅਥਾਹ ਸੇਵਾ ਕਰ ਕੇ ਆਪਣੀ ਸੱਧਰਾਂ ਲਾਹੀਆਂ । ਮਹਿਮਾ ਪ੍ਰਕਾਸ਼ ਵਾਰਤਕ ਅਨੁਸਾਰ –

"ਤਬ ਮਾਤਾ ਖੀਵੀ ਜੀ, ਗੁਰੂ ਅੰਗਦ ਜੀ ਦੇ ਕਬੀਲੇ
ਨੇ ਸੁਨਾ ਜੋ ਬਾਬਾ ਜੀ ਆਏ ਤਬ ਮਾਤਾ ਜੀ ਗਏ ।
ਪੂਜਾ ਕੀਆਂ, ਬਾਬਾ ਜੀ ਕੇ ਘਰ ਦਰਸ਼ਨ ।"

'ਜਨਮ ਸਾਖੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ' ਵਿਚ ਲਿਖਿਆ ਹੈ :-

"ਇਕ ਦਿਨ ਤਿਸ ਦਾ ਪ੍ਰੇਮ ਦੇਖ ਕੇ ਗੁਰੂ ਨਾਨਕ ਜੀ
ਖਡੂਰ ਵਿਖੇ ਆ ਦਰਸ਼ਨ ਦਿਤਾ, ਲਹਿਨਾ ਜੀ ਇਸਤ੍ਰੀ
ਸਣੇ ਚਰਨੀ ਲਗੇ, ਤਨ ਮਨ ਧਨ ਸਰਬੰਸ ਭੇਟ ਕਰ ਦਿਤਾ ।"

ਸੰਕੇਤ ਮਾਤਰ ਇਸ ਤੱਥ ਦਾ ਜ਼ਿਕਰ ਸਰੂਪ ਦਾਸ ਭੱਲਾ ਦੇ ਗ੍ਰੰਥ 'ਗੁਰੂ ਨਾਨਕ ਮਹਿਮਾ' ਵਿਚ ਵੀ ਮਿਲਦਾ ਹੈ :

"ਗੁਰੂ ਬਾਬਾ ਜੀ ਖਡੂਰ ਚਲੇ ਆਏ ।
ਗੁਰੂ ਅੰਗਦ ਆਗੇ ਲੇਨੇ ਆਏ ।.....
ਸੁਨ ਮਾਤਾ ਖੀਵੀ ਦਰਸ਼ਨ ਆਈ ।
ਪਰਮ ਪਦਾਰਥ ਗੁਰਦਰਸ਼ਨ ਪਾਈ ।"

ਇਤਿਹਾਸ ਸਾਖੀ ਹੈ ਕਿ ਜਿਸ ਅਣਥੱਕ ਸੇਵਾ ਦੁਆਰਾ (ਗੁਰੂ) ਅੰਗਦ ਦੇਵ ਜੀ ਗੁਰਿਆਈ ਦੇ ਪਦ ਤਕ ਪਹੁੰਚੇ ਸਨ ਉਸ ਵਿਚ ਖੀਵੀ ਜੀ ਦੀ ਸੇਵਾ ਦਾ ਵੀ ਉਚੇਚਾ ਹਿੱਸਾ ਸੀ । ਜਿਸ ਕਠਿਨ ਘਾਲ ਨੇ (ਗੁਰੂ) ਅੰਗਦ ਦੇਵ ਜੀ ਨੂੰ ਸਫਲਤਾ ਦੇ ਸਿੱਖਰ ਤੇ ਪਹੁੰਚਾਇਆ ਸੀ ਉਸ ਵਿਚ ਖੀਵੀ ਜੀ ਦਾ ਸਬਰ, ਸੰਤੋਖ, ਪ੍ਰੇਮ, ਤਿਆਗ ਤੇ ਰਜ਼ਾ ਵਿਚ ਰਾਜ਼ੀ ਰਹਿਣਾ ਸ਼ਾਮਲ ਸੀ ।

ਮਾਤਾ ਖੀਵੀ ਜੀ ਦੀ ਸਮੁੱਚੀ ਜੀਵਨ ਵਿਧੀ ਨਿਸਵਾਰਥ ਤੇ ਨਿਸ਼ਕਾਮ ਸੀ ਤੇ ਉਹਨਾਂ ਦੀ ਸੇਵਾ ਕਿਸੇ ਪਹਿਲਾਂ ਤੋਂ ਮਿਥੇ ਉਦੇਸ਼ ਤੋਂ ਪ੍ਰੇਰਿਤ ਨਹੀਂ ਸੀ । ਪਰ ਜਦੋਂ ਗੁਰੂ ਨਾਨਕ ਦੇਵ ਜੀ ਦੀ ਰਹਿਮਤ ਦਾ ਸਦਕਾ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਪਦ ਪ੍ਰਾਪਤ ਹੋ ਗਿਆ ਤਾਂ ਉਹਨਾਂ ਨੇ ਗੁਰਿਆਈ-ਦੌਰ ਵਿਚ ਮਾਤਾ ਖੀਵੀ ਜੀ ਨੇ ਉਚੇਚਾ ਯੋਗਦਾਨ ਦਿਤਾ । ਹੁਣ ਮੈਂ ਉਹਨਾਂ ਦੀਆਂ ਇਸ ਸਮੇਂ ਦੀਆਂ ਉਪਲਬਧੀਆਂ ਦੀ ਚਰਚਾ ਅਤੇ ਸਮੀਖਿਆ ਕਰਨੀ ਚਾਹਵਾਂਗਾ ।

ਸੰਨ 1539 ਈਸਵੀ ਵਿਚ ਲਹਿਣਾ ਜੀ ਗੁਰੂ ਅੰਗਦ ਦੇਵ ਬਣ ਕੇ ਗੁਰਿਆਈ ਦੇ ਤਖਤ ਤੇ ਬਿਰਾਜਮਾਨ ਹੋ ਗਏ ਅਤੇ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਉਹਨਾਂ ਦੇ ਮਿਸ਼ਨ ਨੂੰ ਅਗਾਂਹ ਵਧਾਉਣ ਤੇ ਸਿੱਖੀ ਸਿਧਾਂਤਾਂ ਨੂੰ ਪਰਿਪੱਕਤਾ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਉਹਨਾਂ ਤੇ ਆਣ ਪਈ । ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ, ਉਹਨਾਂ ਦੇ ਪੁੱਤਰਾਂ ਤੋਂ ਵਧ ਗੁਰੂ ਅੰਗਦ ਦੇਵ ਜੀ ਦੇ ਹੱਥ ਵਿਚ, ਪੰਥ ਦਾ ਭਵਿੱਖ ਸੁਰਖਿਅਤ ਸੀ ਅਤੇ ਉਹਨਾਂ ਦੇ ਨੇਤ੍ਰਤਵ ਵਿਚ ਹੀ ਗੁਰੂ ਪਰੰਪਰਾ ਦਾ ਆਪਣੇ

ਨਿਸ਼ਾਨੇ ਵਲ ਅਗ੍ਰਸਰ ਹੋਣਾ ਸੰਭਵ ਸੀ । ਮਹਾਨ ਉੱਤਰਦਾਇਤਵ ਦੀ ਪ੍ਰਾਪਤੀ ਨਾਲ ਗੁਰੂ ਅੰਗਦ ਦੇਵ ਜੀ ਦੀ ਭੂਮਿਕਾ ਬੜੀ ਨਾਜ਼ੁਕ ਤੇ ਨਿਰਣਾਇਕ ਸਿੱਧ ਹੋਣ ਵਾਲੀ ਬਣ ਗਈ ਸੀ ਅਤੇ ਉਹਨਾਂ ਦੀ ਗੁਰਗੱਦੀ ਦਾ ਦੌਰ ਇਕ ਕਠੋਰ-ਪਰੀਖਿਆ ਦਾ ਦੌਰ ਜਾਪਣ ਲੱਗ ਪਿਆ ਸੀ ।

ਇਸ ਸਥਿਤੀ ਵਿਚ, ਮਾਤਾ ਖੀਵੀ ਜੀ ਦੀ ਨਿੱਗਰ ਰਚਨਾਤਮਕ ਸਹਿਭਾਗਤਾ ਤੇ ਸਹਿਯੋਗ ਅਤਿ-ਆਵਸ਼ਕ ਸੀ । ਇਤਿਹਾਸ ਸਾਖੀ ਹੈ ਕਿ ਮਾਤਾ ਖੀਵੀ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਗੁਰੂ-ਕਾਰਜਾਂ ਨੂੰ ਸਫਲਤਾ ਸਹਿਤ ਨੇਪਰੇ ਚਾੜ੍ਹਨ ਵਿਚ ਪੂਰਾ ਹਿੱਸਾ ਪਾਇਆ । ਅਸਲ ਵਿਚ ਮਾਤਾ ਖੀਵੀ ਜੀ ਨੂੰ ਇਸ ਤੱਥ ਦਾ ਪੂਰਣ ਅਹਿਸਾਸ ਸੀ ਕਿ ਪਹਿਲੀ ਵਾਰ ਕਿਸੇ ਨੂੰ ਗੁਰੂ ਨਾਨਕ ਦੇਵ ਦਾ ਉੱਤਰਾਧਿਕਾਰੀ ਬਣਨ ਦਾ ਸੁਭਾਗ ਪ੍ਰਾਪਤ ਹੋਇਆ ਹੈ । ਗੁਰੂ ਪਰੰਪਰਾ ਵਿਚ ਸੱਤਾ ਪਰਿਵਰਤਨ ਦਾ ਇਹ ਪਹਿਲਾ ਅਵਸਰ ਹੈ । ਪਹਿਲੀ ਵਾਰ ਜਗਤ-ਗੁਰੂ ਬਾਬਾ ਨਾਨਕ ਦੀ ਜੋਤਿ ਕਿਸੇ ਹੋਰ ਸਰੀਰ ਵਿਚ ਪ੍ਰਵੇਸ਼ ਕੀਤੀ ਹੈ । ਉਹੋ ਅਕਾਲੀ ਜੋਤਿ ਪਹਿਲੀ ਵਾਰ ਕਾਇਆ ਪਲਟ ਕੇ ਕਿਸੇ ਹੋਰ ਵਿਚ ਵਿਦਯਮਾਨ ਹੋਈ ਹੈ । ਪਹਿਲੀ ਵਾਰ ਕੋਈ ਸਿੱਖ, ਗੁਰੂ ਦੁਆਰਾ ਪਾਈ ਹਰ ਪ੍ਰੀਖਿਆ ਵਿਚ ਪੂਰੀ ਤਰ੍ਹਾਂ ਖਰਾ ਉਤਰਿਆ ਹੈ । ਗੁਰੂ ਤੇ ਸਿੱਖ ਦੇ ਅਭੇਦ ਹੋ ਜਾਣ ਦੀ ਇਹ ਪਹਿਲੀ ਘਟਨਾ ਹੈ । ਇਸ ਲਈ ਕਿਤੇ ਗੁਰੂ ਅੰਗਦ ਦੇਵ ਤੇ ਕੋਈ ਹਰਫ ਨਾ ਆਏ, ਮਾਤਾ ਖੀਵੀ ਜੀ ਸਾਰਾ ਜੀਵਨ ਜਿੰਦ-ਜਾਨ ਨਾਲ ਇਸੇ ਕੋਸ਼ਿਸ਼ ਵਿਚ ਲਗੇ ਰਹੇ ।

ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਦੇ ਦੌਰ ਵਿਚ ਮਾਤਾ ਖੀਵੀ ਦਾ ਸਭ ਤੋਂ ਵਡਾ ਯੋਗਦਾਨ ਲੰਗਰ ਦੀ ਸੰਸਥਾ ਦਾ ਵਿਕਾਸ ਤੇ ਪ੍ਰਸਾਰ ਹੈ । ਲੰਗਰ ਸਿੱਖ ਇਤਿਹਾਸ ਤੇ ਪਰੰਪਰਾ ਦੀ ਬੁਨਿਆਦੀ ਸੰਸਥਾ ਹੈ ਅਤੇ ਇਸੇ ਸੰਸਥਾ ਨੇ ਕਿਸੇ ਹੱਦ ਤਕ ਸਿਖੀ ਦੀ ਵਿਲੱਖਣਤਾ ਨੂੰ ਉਭਾਰਿਆ ਹੈ । ਵੈਸੇ ਤਾਂ ਹਰ ਧਰਮ ਵਿਚ ਕਿਸੇ ਨਾ ਕਿਸੇ ਰੂਪ ਵਿਚ ਸਾਧੂ-ਸੰਤਾਂ ਤੇ ਧਰਮੀ ਪੁਰਖਾਂ ਨੂੰ ਭੋਜਨ ਕਰਾਉਣਾ ਵਡੇ ਪੁੰਨ ਦਾ ਕਾਰਜ ਮੰਨਿਆ ਜਾਂਦਾ ਰਿਹਾ ਹੈ, ਪਰ ਸੰਸਥਾਤਮਕ ਰੂਪ ਵਿਚ 'ਲੰਗਰ' ਦੀ ਸਥਾਪਨਾ ਸਿੱਖ ਫਲਸਫ਼ੇ ਚੋਂ ਹੋਈ ਹੈ । ਹਿੰਦੂ ਮੱਤ ਵਿਚ ਬ੍ਰਾਹਮਣ ਵਰਗ ਨੂੰ ਅੰਨ ਖੁਆਣਾ ਉਤਮ ਮੰਨਿਆ ਗਿਆ ਹੈ ਅਤੇ ਇਹ ਵੀ ਮਾਨਤਾ ਹੈ ਕਿ ਇਸ ਨਾਲ ਦੇਵ ਲੋਕ ਵਿਚ ਰਹਿਣ ਵਾਲੇ ਦੇਵਤੇ ਮੁਗਧ ਹੁੰਦੇ ਹਨ ਅਤੇ ਮੂੰਹ ਮੰਗੀਆਂ ਮੁਰਾਦਾਂ ਪ੍ਰਦਾਨ ਕਰਦੇ ਹਨ । ਮੁਸਲਮਾਨ ਫਕੀਰਾਂ ਦੇ ਡੇਰਿਆਂ ਵਿਚ ਵੀ ਸੀਮਤ ਰੂਪ ਵਿਚ ਦਰਵੇਸ਼ਾਂ ਲਈ ਲੰਗਰ ਦੀ ਪਰੰਪਰਾ ਰਹੀ ਹੈ । ਪਰ ਸਮੁੱਚੀ ਮਨੁੱਖਜਾਤੀ ਲਈ, ਮਜ਼ਹਬੋ-ਮਿਲਤ ਤੇ ਊਚ-ਨੀਚ ਦੇ ਵਿਤਕਰਿਆਂ ਤੋਂ ਮੁਕਤ ਹੋ ਕੇ,ਇਕ ਪੰਗਤ ਵਿਚ ਬੈਠ ਕੇ ਲੰਗਰ ਛੱਕਣ ਦੀ ਪ੍ਰਥਾ ਸਿੱਖ ਲਹਿਰ ਦੀ ਵਿੱਲਖਣ ਦੇਣ ਹੈ । ਗੁਰੂ ਨਾਨਕ ਦੇਵ ਜੀ ਨੇ, ਆਪਣੀ ਦੇਸ ਵਿਦੇਸ਼ ਦੀਆਂ

ਯਾਤ੍ਰਾਵਾਂ ਵਿਚ ਜਿਥੇ ਵੀ ਗਏ, ਆਪਣੇ ਪੈਰੋਕਾਰਾਂ ਨੂੰ ਧਰਮਸ਼ਾਲ ਦੇ ਨਾਲ ਨਾਲ ਆਪਣੀ ਕਿਰਤ ਕਮਾਈ ਵਿਚੋਂ ਲੰਗਰ ਚਲਾਉਣ ਦਾ ਉਪਦੇਸ਼ ਦਿਤਾ ਅਤੇ ਇਸ ਤਰ੍ਹਾਂ ਲੰਗਰ ਦੀ ਰਵਾਇਤ ਤੁਰ ਪਈ । ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭੀ ਇਸੇ ਲੰਗਰ ਦੀ ਪ੍ਰਥਾ ਨੂੰ ਗੁਰੂ ਅੰਗਦ ਦੇਵ ਜੀ ਦੇ ਗੁਰੂ-ਕਾਲ ਵਿਚ ਸੰਸਥਾਤਮਕ ਰੂਪ ਪ੍ਰਾਪਤ ਹੋ ਗਿਆ ।

ਗੁਰੂ ਅੰਗਦ ਦੇਵ ਜੀ ਦੇ ਦਰਬਾਰ ਦੀ ਨਿਤਾਪ੍ਰਤੀ ਕਾਰਵਿਹਾਰ ਦਾ ਜ਼ਿਕਰ ਕਰਦਿਆਂ, 'ਜਨਮ ਸਾਖੀ ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ' ਵਿਚ ਦਸਿਆ ਹੈ ਕਿ 'ਜਿਤਨਾ ਧਨ ਸੰਗਤ ਦਾ ਆਵੇ ਸੋ ਲੰਗਰ ਵਿਚ ਖਰਚ ਹੋਵੇ-ਭੁਖਾ ਤਿਹਾਯਾ ਰੋਗੀ ਅਨਾਥ ਨਿਰਧਨ ਅੰਗ ਭੰਗ ਲੰਗੜਾ ਲੂਲਾ ਰਾਹੀ ਪਰਦੇਸੀ ਜੋ ਆਵੇ ਮਨ ਬਾਂਛਤ ਪ੍ਰਸਾਦ ਪਾਵੇ ।" ਫਿਰ ਕਿਹਾ ਹੈ ਕਿ "ਪਹਿਰ ਦਿਨ ਚੜ੍ਹੇ ਪੰਗਤ ਲਗੇ, ਲੰਗਰ ਵਿਚ ਭਾਂਤ ਭਾਂਤ ਦਾ ਪ੍ਰਸਾਦ ਸਭ ਨੂੰ ਇਕੋ ਜੇਹਾ ਮਿਲੇ ।" ਗਿਆਨੀ ਗਿਆਨ ਸਿੰਘ ਦੇ 'ਪੰਥ ਪ੍ਰਕਾਸ਼' ਅਨੁਸਾਰ ਜੋ ਕੁਝ ਵੀ ਗੁਰੂ-ਦਰਬਾਰ ਵਿਚ ਚੜ੍ਹਦਾ, ਉਸ ਦਾ ਆਏ ਗਏ ਲਈ ਲੰਗਰ ਲਾ ਦਿਤਾ ਜਾਂਦਾ ਸੀ :

ਚੜ੍ਹਤ ਗੁਰੂ ਢਿਗ ਆਇ ਜੋ ਸਭ ਲੰਗਰ ਲਾਵੇ ।
ਅਭਯਾਗਤ ਸਿਖ ਸੰਗਤਾਂ ਸਭ ਕੋ ਬਰਸਾਵੇ ॥

ਮਹਿਮਾ ਪ੍ਰਕਾਸ਼ ਅਨੁਸਾਰ ਗੁਰੂ ਅੰਗਦ ਦੇਵ ਦੇ ਦਰਬਾਰ ਦੇ ਲੰਗਰ ਦੀ ਇਕ ਵਿਸ਼ੇਸ਼ਤਾ ਇਹ ਸੀ ਕਿ ਲੰਗਰ ਵਿਚ ਸਾਰੇ ਰਸ ਉਪਲਬਧ ਸਨ ਅਰਥਾਤ ਤਰ੍ਹਾਂ ਤਰ੍ਹਾਂ ਦੇ ਸਵਾਦਿਸ਼ਟ ਭੋਜਨ ਤਿਆਰ ਕੀਤੇ ਜਾਂਦੇ ਸਨ, ਦੂਜਾ ਲੰਗਰ ਬਿਨਾ ਕਿਸੇ ਵਿਤਕਰੇ ਦੇ ਸਾਰੀ ਮਨੁੱਖਤਾ ਲਈ ਅਤੇ ਭਾਰਤੀ ਸਮਾਜ ਦੇ ਚੌਹਾਂ ਵਰਣਾਂ ਲਈ ਸਮਾਨ ਰੂਪ ਵਿਚ ਖੁਲ੍ਹਾ ਸੀ :

ਪੁਨ ਪ੍ਰਸਾਦਿ ਤਿਆਰ ਜਬ ਹੋਈ ।
ਸਭ ਰਸ ਹੋਵੈ ਪਾਕ ਰਸੋਈ ।
ਸਤਿਗੁਰ ਲੰਗਰ ਦਿਆਲ ਜਬ ਆਵੈ ॥
ਸਭ ਸੰਗੀ ਸਖਾ ਸੰਗ ਲੈ ਜਾਵੈ ॥
ਚਾਰ ਬਰਨ ਊਹਾ ਸਮਸਰੇ ॥
ਮਾਟੀ ਕੇ ਬਰਤਨ ਭਜਨ ਕਰੇ ।

ਪਰ ਇਹ ਇਤਿਹਾਸਕ ਸਚਾਈ ਹੈ ਕਿ ਗੁਰੂ ਅੰਗਦ ਦੇਵ ਜੀ ਦੇ ਗੁਰ-ਕਾਲ ਵਿਚ 'ਲੰਗਰ'ਰੂਪੀ ਸੰਸਥਾ ਨੂੰ ਜਿਹੜੀ ਪਰਿਪੱਕਤਾ ਪ੍ਰਾਪਤ ਹੋਈ ਸੀ, ਉਸਦਾ ਸਾਰਾ ਸ਼ਰੇਅ ਮਾਤਾ ਖੀਵੀ ਜੀ ਨੂੰ ਹੀ ਜਾਂਦਾ ਹੈ । ਅਸਲ ਵਿਚ ਲੰਗਰ ਦਾ ਸਮੁੱਚਾ ਪ੍ਰਬੰਧ ਹੀ ਮਾਤਾ ਖੀਵੀ ਜੀ ਦੇ ਹੱਥ ਵਿਚ ਸੀ ਅਤੇ ਇਸ ਤੱਥ ਦੀ ਪ੍ਰੋੜ੍ਹਤਾ ਸਤੇ-ਬਲਵੰਡ ਦੀ ਵਾਰ

ਚੋਂ ਹੁੰਦੀ ਹੈ । ਵਾਰ ਦੀ ਮਾਤਾ ਜੀ ਨਾਲ ਸਬੰਧਤ ਪਉੜੀ ਅਨੁਸਾਰ ਗੁਰੂ-ਘਰ ਵਿਚ ਇਕ ਪਾਸੇ ਨਾਮ ਦੀ ਦੌਲਤ ਲੋਕਾਂ ਦੀ ਝੋਲੀ ਪੈ ਰਹੀ ਹੈ ਅਤੇ ਦੂਜੇ ਪਾਸੇ ਲੰਗਰ ਵਿਚ ਤਰ੍ਹਾਂ ਤਰ੍ਹਾਂ ਦੇ ਭੋਜਨ, ਘਿਓ ਵਾਲੀ ਖੀਰ ਵੰਡੀ ਜਾ ਰਹੀ ਹੈ । ਜਿਥੇ ਗੁਰੂ ਅੰਗਦ ਦੇਵ ਜੀ ਸੰਗਤਾਂ ਨੂੰ ਆਤਮਿਕ ਜੀਵਨ ਉਚੇਰਾ ਕਰਨ ਵਾਲੇ ਨਾਮ ਨਾਲ ਜੋੜ ਰਹੇ ਹਨ, ਉਥੇ ਮਾਤਾ ਖੀਵੀ ਜੀ ਉਹਨਾਂ ਲਈ ਸਵਾਦਿਸ਼ਟ ਲੰਗਰ ਤਿਆਰ ਕਰਨ ਵਿਚ ਜੁਟੇ ਹੋਏ ਹਨ :

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ।
ਲੰਗਰ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥

ਉਘੇ ਖੋਜਕਾਰ ਪ੍ਰਿੰਸੀਪਲ ਤੇਜਾ ਸਿੰਘ ਤੇ ਗੰਡਾ ਸਿੰਘ ਨੇ ਆਪਣੀ ਪੁਸਤਕ 'ਸਿੱਖ ਇਤਿਹਾਸ' ਵਿਚ ਵੀ ਇਸ ਤੱਥ ਨੂੰ ਉਜਾਗਰ ਕੀਤਾ ਹੈ ਕਿ ਗੁਰੂ ਅੰਗਦ ਦੇਵ ਦੇ ਦਰਬਾਰ ਵਿਚ ਲੰਗਰ ਦੀ ਦੇਖਭਾਲ ਮਾਤਾ ਖੀਵੀ ਦੇ ਸਪੁਰਦ ਸੀ । "ਉਹਨਾਂ (ਗੁਰੂ ਅੰਗਦ ਦੇਵ ਜੀ) ਦੇ ਆਦੇਸ਼ ਅਨੁਸਾਰ ਸਿੱਖ ਸੰਗਤ ਦੇ ਰੂਪ ਵਿਚ ਨੇਮ ਪੂਰਵਕ ਇੱਕਤਰ ਹੁੰਦੇ ਅਤੇ ਉਹ ਉਹਨਾਂ ਸਾਹਮਣੇ ਗੁਰੂ ਨਾਨਕ ਜੀ ਦੇ ਮਿਸ਼ਨ ਦੀ ਵਿਆਖਿਆ ਕਰਦੇ । ਉਹਨਾਂ ਨੇ ਲੰਗਰ ਦੀ ਪ੍ਰਥਾ ਚਾਲੂ ਰੱਖੀ, ਜਿਸ ਦੀ ਦੇਖਭਾਲ ਮਾਤਾ ਖੀਵੀ ਜੀ ਕਰਦੇ ਸਨ । ਲੰਗਰ ਵਿਚ ਦੁੱਧ ਅਤੇ ਘਿਓ ਵਿਚ ਬਣੀ ਹੋਈ ਖੀਰ ਖਾਣ ਨੂੰ ਮਿਲਦੀ ਸੀ । ਪਰ ਗੁਰੂ ਜੀ ਆਪ ਸਾਦੀ ਖੁਰਾਕ ਹੀ ਖਾਂਦੇ ਸਨ, ਜਿਸ ਲਈ ਉਹ ਮੁੰਜ ਵੱਟਣ ਦਾ ਕੰਮ ਕਰਦੇ ਸਨ ।"

ਭਾਈ ਵੀਰ ਸਿੰਘ ਅਨੁਸਾਰ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਪ੍ਰਾਪਤ ਕਰਨ ਉਪਰੰਤ ਸੰਗਤਾਂ ਨੂੰ ਸੰਬੋਧਤ ਕਰਦਿਆਂ ਦਸਿਆ ਕਿ ਗੁਰੂ ਨਾਨਕ ਦੇਵ ਜੀ ਨੇ ਜਦੋਂ ਉਹਨਾਂ ਨੂੰ ਗੁਰਿਆਈ ਬਖ਼ਸ਼ੀ ਸੀ ਉਦੋਂ ਲੰਗਰ ਦੀ ਸੇਵਾ ਖੀਵੀ ਜੀ ਦੇ ਹਿੱਸੇ ਆਈ ਸੀ । ਇਸੇ ਲਈ ਜਦੋਂ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦਾ ਕੰਮ-ਕਾਜ ਸੰਭਾਲ ਲਿਆ ਅਤੇ ਖੀਵੀ ਜੀ ਆਪਣੇ ਪਤੀ ਦੇ ਗੁਰਦੇਵ ਰੂਪ ਵਿਚ ਪਹਿਲੀ ਵਾਰ ਦਰਸ਼ਨ ਕਰਨ ਆਏ ਤਾਂ ਗੁਰੂ ਸਾਹਿਬ ਨੇ ਖੁਦ ਆਪਣੇ ਹੱਥੀ 'ਅੰਨ ਦਾਨ ਦਾ ਕੜਛਾ' ਮਾਤਾ ਖੀਵੀ ਦੇ ਸਪੁਰਦ ਕਰਕੇ ਉਹਨਾਂ ਨੂੰ ਲੰਗਰ ਦਾ ਪ੍ਰਬੰਧ ਸੰਭਾਲ ਦਿਤਾ ਸੀ । ਭਾਈ ਸਾਹਿਬ ਨੇ ਇਸ ਸਾਰੀ ਘਟਨਾ ਨੂੰ ਬੜੀ ਵੰਨਗੀ ਨਾਲ ਦਰਸਾਇਆ ਹੈ । "ਹੁਣ ਬੀਬੀ ਅਗੇ ਵਧੀ, ਬੈਠੀ ਹੋਈ ਸੰਗਤ ਸਾਰੀ ਆਦਰ ਨਾਲ ਉਠ ਖੜੀ ਹੋਈ । ਮਾਈ ਨੇ ਆਪਣੇ ਕੰਬਦੇ ਕੰਬਦੇ ਸਿਰ ਨੂੰ ਚਰਨਾਂ ਤੇ ਜਾ ਧਰਿਆ । ਦਾਤੇ ਨੇ ਸਿਰ ਤੇ ਹੱਥ ਰੱਖ ਕੇ ਆਖਿਆ : ਨਿਹਾਲ ! ਹੱਥ ਛੁਹਦਿਆਂ ਝਰਨ ਝਰਨ ਹੋਈ ਸਾਰੇ ਸਰੀਰ ਵਿਚ, ਜੋ ਲੈ ਗਈ ਖੀਵੀ ਨੂੰ ਪਰਮਾਤਮਾ ਦੀ ਗੋਦ ਵਿਚ, ਮਿਲ ਗਈ ਖੀਵੀ ਮਿਲਕੇ ਕਦੇ ਨ ਵਿਛੁੜਨ ਵਾਲੀ ਜੀਵਨ ਤਾਰ ਵਿਚ । ਫੇਰ ਬਚਨ ਹੋਇਆ : ਨਿਹਾਲ ! ਹੁਣ

ਦਾਤੇ ਨੇ ਸਿਰ ਤੋ ਹੱਥ ਚੁਕ ਲਿਆ । ਖੀਵੀ ਚਰਨਾਂ ਤੋਂ ਸਿਰ ਚੁਕ ਕੇ ਹੱਥ ਜੋੜ ਕੇ ਖੜ ਗਈ- "ਦਾਤਾ ਰਜਾ ਵਿਚ ਰਖੋ ਰਾਜ਼ੀ, ਦਾਤ ਬਖ਼ਸ਼ੋ ਦਰਸ਼ਨ ਦੀ । ਸੰਘਰ ਤੋਂ ਰੋਜ਼ ਆ ਕੇ ਇਕ ਝਾਕੀ ਲੈ ਜਾਇਆ ਕਰਾਂ । ਜੇ ਰਜ਼ਾ ਹੋਵੇ ਤਾਂ ਖਡੂਰ ਰਹਵਾਂ, ਤੇ ਦਰਸ਼ਨ ਝਾਤ ਰੋਜ਼ ਲੈ ਜਾਇਆ ਕਰਾਂ ।" ਸਾਹਿਬਾਂ ਨੇ ਬੰਦ ਨੈਣ ਖੋਹਲੇ ਤੇ ਖੀਵੀ ਵੱਲ ਤੱਕ ਕੇ ਬੋਲੇ : "ਜਦੋਂ ਮੇਰੇ ਦਾਤਾ ਨੇ ਮੈਨੂੰ ਸ਼ਬਦ ਦਾਨ ਕਰਨ ਦਾ ਕੜਛਾ ਬਖ਼ਸ਼ਿਆ ਸੀ, ਤਦੋਂ ਤੇਰੇ ਹਿੱਸੇ ਅੰਨ-ਦੇਗ ਦਾ ਕੜਛਾ ਆਇਆ ਸੀ ਵਰਤਾ। ਰਮਜ਼ਾਂ ਸਮਝਣ ਵਾਲੀ ਵਿਰਾਈ ਲੰਗਰ ਵੱਲ ਉਠ ਗਈ ਤੇ ਇਕ ਵੱਡੀ ਕੜਛੀ ਲਿਆ ਕੇ ਸਾਹਿਬਾਂ ਦੇ ਅਗੇ ਧਰ ਦਿੱਤੀ । "ਪਾਤਸ਼ਾਹ : ਮੇਰੇ ਗੁਰੂ ਨਾਨਕ-ਰਾਜ ਦੇ ਰਾਜ ਧਨੀ : ਗੁਰੂ ਨਾਨਕ ਨੇ ਸ਼ਬਦ ਦਾਨ ਦਾ ਕੜਛਾ ਆਪ ਆਪਣੇ ਹਥੀਂ ਆਪ ਨੂੰ ਸੌਂਪਿਆ ਸੀ, ਅੰਨ ਦਾਨ ਦਾ ਇਹ ਕੜਛਾ ਆਪ ਆਪਣੀ ਹਥੀਂ ਰਜ਼ਾ ਵਿਚ ਰਾਜ਼ੀ ਮੇਰੀ ਭਰਜਾਈ ਨੂੰ ਦਾਨ ਕਰੋ ।" ਸਾਹਿਬ ਵਿਰਾਈ ਵੱਲ ਤੱਕ ਕੇ ਮੁਸਕ੍ਰਾਏ । ਫੇਰ ਕੜਛਾ ਚਾ ਕੇ ਸ੍ਰੀ ਖੀਵੀ ਜੀ ਨੂੰ ਬਖ਼ਸ਼ਿਆ ਤੇ ਲੰਗਰ ਵੱਲ ਤੱਕੇ । ਵਿਰਾਈ ਭਰਜਾਈ ਨੂੰ ਨਾਲ ਲੈ ਕੇ ਲੰਗਰ ਵਿਚ ਚਲੀ ਤੇ ਇਕ ਰੰਗੀਲ ਪੀਹੜਾ ਡਾਹ ਕੇ ਉਤੇ ਬਿਠਾ ਦਿਤੋਸ : ਆਖਣ ਲੱਗੀ : ਮੇਰੇ ਰਾਜ ਜੋਗ ਦੇ ਰਾਜੇ ਵੀਰ ਦੀ ਰਾਣੀ ; ਵਰਤਾ, ਹੁਕਮ ਹੈ ਦਾਤੇ ਦਾ, ਵਰਤਾ । ਤੇਰੇ ਦੁਆਰਿਊਂ ਕੋਈ ਖਾਲੀ ਨਾ ਜਾਏ । ਦੇਖ ਗੁਰੂ ਨਾਨਕ ਦਾ ਗ੍ਰਹਿਸਤ ਨਿਰਬਾਣ ਮਾਰਗ : ਅਤੀਤ ਹੈ ਤੇਰਾ ਪਤੀ, ਅਤੀਤ ਬਣਾਇਆ ਸੁ ਤੈਨੂੰ, ਫੇਰ ਦੇਖੋ ਗ੍ਰਿਹਸਤ ਹੈ,ਧੰਨ ਗੁਰੂ ਨਾਨਕ ।"

ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਹੁਕਮ ਦੀ ਪਾਲਣਾ ਕਰਦਿਆਂ ਗੁਰੂ ਅੰਗਦ ਦੇਵ ਜੀ ਨੇ 'ਅੰਨ-ਦੇਗ ਦਾ ਕੜਛਾ' ਮਾਤਾ ਖੀਵੀ ਨੂੰ ਇਵੇਂ ਫੜਾਇਆ ਜਿਵੇਂ ਭਵਿੱਖ ਵਿਚ ਬੋਹੜ ਬਣ ਜਾਣ ਵਾਲੇ ਕਿਸੇ ਵਡੇ ਦਰਖ਼ਤ ਦੀ ਪੋਦ ਉਹਨਾਂ ਦੇ ਸਪੁਰਦ ਕੀਤੀ ਗਈ ਹੋਵੇ । ਮਾਤਾ ਜੀ ਨੇ ਵੀ ਇਸ ਨਵੀਂ ਅੰਕੁਰਿਤ ਹੋ ਰਹੀ ਲੰਗਰ ਰੂਪੀ ਸੰਸਥਾ ਦੀ ਪੋਦ ਨੂੰ ਸਿੰਝਿਆ, ਸਵਾਰਿਆ ਤੇ ਜ਼ਰਖ਼ੇਜ ਕੀਤਾ । ਨਤੀਜਤਨ ਉਹਨਾਂ ਦੀ ਸੁਚੱਜੀ ਸਰਪ੍ਰਸਤੀ ਹੇਠਾਂ ਲੰਗਰ ਇਕ ਪੂਰੀ ਤਰ੍ਹਾਂ ਵਿਕਸਿਤ ਤੇ ਸੰਪੂਰਣ ਸੰਸਥਾ ਦੇ ਰੂਪ ਵਿਚ ਸਿੱਖ ਪਰੰਪਰਾ ਦਾ ਅੰਗ ਬਣ ਗਿਆ । ਨਿਰਸੰਦੇਹ ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਕਾਲ ਵਿਚ ਮਾਤਾ ਖੀਵੀ ਜੀ ਦਾ ਇਹ ਚਮਤਕਾਰੀ ਯੋਗਦਾਨ ਸੀ ।

ਇਸ ਤੋਂ ਬਾਅਦ ਮਾਤਾ ਖੀਵੀ ਜੀ ਦੇ ਜੀਵਨ ਦੇ ਇਕ ਹੋਰ ਪੱਖ ਦਾ ਵੇਰਵਾ ਸੰਜੀਦਗੀ ਨਾਲ ਵਿਚਾਰਨ ਵਾਲਾ ਹੈ । ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੇ ਮਾਤਾ ਖੀਵੀ ਦੇ ਪਰਲੋਕ-ਗਮਨ ਵਿਚਕਾਰ ਲਗਭਗ 30 ਸਾਲ ਦਾ ਵਕਫ਼ਾ ਹੈ । ਪਤਾ ਨਹੀਂ ਇਸ ਲੰਮੇ ਅਰਸੇ ਵਿਚ ਮਾਤਾ ਜੀ ਨੇ ਕਿਤਨੇ ਕੁ ਮਹੱਤਵਪੂਰਣ

ਕਾਰਜ ਕੀਤੇ ਹੋਣਗੇ, ਇਤਿਹਾਸ ਕਾਫ਼ੀ ਹੱਦ ਤੱਕ ਖਾਮੋਸ਼ ਹੈ । ਸ਼ਾਇਦ ਐਸਾ ਸਿੱਖ ਇਤਿਹਾਸਕਾਰਾਂ ਵਿਚ ਆਪਣੇ ਵਿਰਸੇ ਨੂੰ ਸੰਭਾਲਣ ਪ੍ਰਤੀ ਚੇਤੰਨਤਾ ਦੀ ਘਾਟ ਕਾਰਨ ਹੈ । ਪਰ ਇਸ ਘਾਟ ਦੇ ਬਾਵਜੂਦ ਜੋ ਕੁਝ ਵੀ ਇਤਿਹਾਸ ਦੇ ਪੰਨਿਆਂ ਚੋਂ ਵਾਕਫ਼ੀਅਤ ਹਾਸਲ ਹੁੰਦੀ ਹੈ, ਉਹ ਨਿਹਾਇਤ ਕੀਮਤੀ ਹੈ । ਸੰਨ 1552 ਈਸਵੀ ਵਿਚ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਮਾਤਾ ਜੀ ਲਗਾਤਾਰ ਕਿਸੇ ਨ ਕਿਸੇ ਰੂਪ ਵਿਚ ਗੁਰੂ-ਘਰ ਨਾਲ ਜੁੜੇ ਰਹੇ ।

ਗੁਰੂ ਅਮਰਦਾਸ ਜੀ ਦੀ ਗੁਰਿਆਈ ਦੇ ਨਿਜ਼ਾਮ ਨੂੰ ਪੂਰੀ ਤਰ੍ਹਾਂ ਸਥਾਪਿਤ ਕਰਨ ਵਿਚ ਮਾਤਾ ਜੀ ਦਾ ਉਚੇਚਾ ਹਿੱਸਾ ਹੈ ਅਤੇ ਇਹ ਉਹਨਾਂ ਦੀ ਇਸ ਦੌਰ ਦੀ ਸਭ ਤੋਂ ਅਹਿਮ ਪ੍ਰਾਪਤੀ ਹੈ । ਗੁਰੂ ਅੰਗਦ ਦੇਵ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਪਦ-ਚਿਹਨਾਂ ਉਪਰ ਚਲਦਿਆਂ, ਆਪਣਾ ਉੱਤਰਾਧਿਕਾਰੀ ਚੁਣਨ ਲਗਿਆਂ ਪੂਰੀ ਘੋਖ ਪੜਤਾਲ ਕੀਤੀ ਅਤੇ ਆਪਣੇ ਪੁੱਤਰਾਂ ਨੂੰ ਗੁਰਗੱਦੀ ਦੇ ਯੋਗ ਨਾ ਸਮਝਦਿਆਂ (ਗੁਰੂ) ਅਮਰਦਾਸ ਵਿਚ ਆਪਣੀ ਜੋਤਿ ਟਿਕਾਈ । ਗੁਰੂ-ਪੁੱਤਰਾਂ, ਦਾਤੂ ਤੇ ਦਾਸੂ ਵਲੋਂ ਇਸ ਦਾ ਵਿਰੋਧ ਹੋਇਆ ਅਤੇ ਇਤਿਹਾਸਕ ਪ੍ਰਮਾਣ ਇਸ ਤੱਥ ਦੀ ਗਵਾਹੀ ਭਰਦੇ ਹਨ ਕਿ ਖਡੂਰ ਸਾਹਿਬ ਬੈਠ ਕੇ ਉਹਨਾਂ ਨੇ ਗੁਰੂ ਅਮਰਦਾਸ ਦੀ ਗੁਰੂ-ਸੱਤਾ ਨੂੰ ਚੁਣੌਤੀ ਦੇਣ ਦੀ ਕੋਸ਼ਿਸ਼ ਵੀ ਕੀਤੀ । ਗੁਰੂ-ਪਰੰਪਰਾ ਦੇ ਵਿਕਾਸ ਦੇ ਦੌਰ ਵਿਚ ਫੇਰ ਇਕ ਐਸਾ ਮੁਕਾਮ ਆ ਗਿਆ, ਜਿਥੇ ਮਾਤਾ ਖੀਵੀ ਜੀ ਨੂੰ ਨਿਰਣਾਇਕ ਭੂਮਿਕਾ ਨਿਭਾਉਣ ਦਾ ਅਵਸਰ ਪ੍ਰਾਪਤ ਹੋਇਆ । ਉਹਨਾਂ ਨੇ ਨਿੱਤਰ ਕੇ ਗੁਰੂ-ਘਰ ਦੀ ਮਰਿਆਦਾ ਦੀ ਸਰਵੋਚਤਾ ਕਾਇਮ ਰੱਖਣ ਲਈ ਆਪਣੀ ਵਾਹ ਲਾ ਦਿਤੀ । ਪਰਿਵਾਰਿਕ ਦ੍ਰਿਸ਼ਟੀ ਤੋਂ ਭਾਵੇਂ ਉਹ ਦਾਤੂ ਤੇ ਦਾਸੂ ਦੀ ਮਾਂ ਸਨ, ਪਰ ਉਹ ਜਾਣਦੇ ਸਨ ਕਿ ਗੁਰੂ-ਮਹਿਲ ਦੇ ਰੂਪ ਵਿਚ ਉਹਨਾਂ ਦੀ ਜ਼ਿੰਮੇਵਾਰੀ ਕਿਤੇ ਵਡੀ ਹੈ । ਉਹ ਸਮੁੱਚੇ ਸਿੱਖ ਜਗਤ ਦੀ ਮਾਂ ਸਨ ਅਤੇ ਇਸ ਲਈ ਉਹ ਗੁਰੂ ਘਰ ਵਿਚ ਉਕਰ ਰਹੀਆਂ ਨਵੀਆਂ ਲੀਹਾਂ ਦੀ ਰਖਿਆ ਅਤੇ ਪਰਿਪੱਕਤਾ ਲਈ ਵਚਨਬੱਧ ਸਨ ।

ਗੁਰੂ ਅੰਗਦ ਦੇਵ ਜੀ ਦੇ ਹੁਕਮ ਅਨੁਸਾਰ, ਗੁਰੂ ਅਮਰਦਾਸ ਜੀ ਗੁਰਿਆਈ ਦੀ ਜ਼ਿੰਮੇਵਾਰੀ ਨਿਭਾਉਂਦਿਆਂ ਗੋਇੰਦਵਾਲ ਵਿਖੇ ਆ ਟਿਕੇ । ਪਰ ਉਧਰ ਦਾਸੂ ਜੀ ਨੂੰ ਇਹ ਸਹਿਨ ਨਾ ਹੋਇਆ ਅਤੇ ਖੁਸ਼ਾਮਦੀ ਸੇਵਕਾਂ ਦੀ ਚੁਕ-ਚੁਕਾ ਤੇ ਖਡੂਰ ਸਾਹਿਬ ਵਿਖੇ ਦਰਬਾਰ ਲਾ ਲਿਆ । ਉਹਨਾਂ ਨੂੰ ਇਹ ਰਮਜ਼ ਸਮਝ ਨਹੀਂ ਆਈ ਕਿ ਗੁਰਿਆਈ ਦੁਨਿਆਵੀ ਵਿਰਾਸਤ ਨਹੀਂ, ਸਗੋਂ ਜ਼ਿੰਮੇਵਾਰੀਆਂ ਦੀ ਪੰਡ ਹੈ, ਰੂਹਾਨੀ ਬਖ਼ਸ਼ਿਸ਼ ਹੈ । ਮਾਤਾ ਖੀਵੀ ਜੀ ਦਲੀਲਾਂ ਦੇ ਕੇ ਸਮਝਾਉਂਦੇ ਰਹੇ ਕਿ ਜੋ ਗੁਰੂ-ਪਿਤਾ ਦਾ ਫ਼ੈਸਲਾ ਹੈ ਉਸ ਤੇ ਫੁੱਲ ਚੜ੍ਹਾਉਣੇ ਚਾਹੀਦੇ ਹਨ ਅਤੇ ਗੁਰੂ ਅਮਰਦਾਸ ਜੀ ਦੇ ਚਰਨਾਂ ਤੇ ਸੀਸ ਨਿਵਾਉਣਾ ਚਾਹੀਦਾ ਹੈ । ਪਰ ਦਾਸੂ ਜੀ ਨੇ ਗੁਰਿਆਈ ਦੀ ਪੱਗ ਬੰਨ੍ਹ ਲਈ

ਅਤੇ ਸਿੱਖ ਸੰਗਤਾਂ ਨੂੰ ਆਪਣੇ ਵਲ ਆਕਰਸ਼ਿਤ ਕਰਨ ਦਾ ਪੂਰਾ ਜ਼ੋਰ ਲਾਣਾ ਸ਼ੁਰੂ ਕਰ ਦਿਤਾ । ਮਾਤਾ ਖੀਵੀ ਦੀ ਪਰੇਸ਼ਾਨੀ ਦਿਨ-ਬ-ਦਿਨ ਵੱਧ ਰਹੀ ਸੀ ਅਤੇ ਉਹ ਮੁੜ ਮੁੜ ਦਾਸੂ ਜੀ ਦਾ ਮਨ-ਪਰਿਵਰਤਿਤ ਕਰਨ ਦੇ ਪ੍ਰਯਾਸ ਕਰਦੇ ਰਹੇ । ਭਾਈ ਸਾਹਿਬ ਭਾਈ ਵੀਰ ਸਿੰਘ ਦੀਆਂ ਰਚਾਨਾਵਾਂ ਅਤੇ ਹੋਰ ਇਤਿਹਾਸਕ ਲਿਖਤਾਂ ਵਿਚੋਂ ਇਹੋ ਜਿਹੇ ਪਰਮਾਣ ਮਿਲਦੇ ਹਨ ਕਿ ਕੁਝ ਦਿਨ ਗੁਰਿਆਈ ਦਾ ਸਵਾਂਗ ਰਚਾਉਣ ਤੋਂ ਬਾਅਦ ਦਾਸੂ ਜੀ ਦੀ ਗਰਦਨ ਵਿਚ ਦਰਦ ਹੋਣ ਲਗ ਪਿਆ ਅਤੇ ਸਿਰ ਵੀ ਚਕਰਾਉਣ ਲਗ ਪਿਆ । ਜਦੋਂ ਮਾਤਾ ਜੀ ਨੂੰ ਇਹ ਪਤਾ ਲੱਗਾ ਤਾਂ ਉਹਨਾਂ ਇਹ ਫੁਰਮਾਇਆ ਕਿ ਗੁਰਿਆਈ ਦੀ ਪੰਡ ਬਹੁਤ ਭਾਰੀ ਹੈ ਅਤੇ ਬਲ ਤੋਂ ਵੱਧ ਭਾਰ ਚੁੱਕਣ ਨਾਲ ਸਿਰ ਚਕਰਾਉਣਾ ਹੀ ਸੀ । ਜਦ ਤਕ ਇਹ ਪੰਡ ਸਿਰ ਤੇ ਚੁਕੀ ਹੈ, ਇਹ ਰੋਗ ਨਹੀਂ ਜਾ ਸਕਦਾ । ਹੁਣ ਵੀ ਭਲਾ ਇਸੇ ਵਿਚ ਹੈ ਕਿ ਇਹ ਪੰਡ ਸਿਰੋਂ ਉਤਾਰ ਦਿਤੀ ਜਾਵੇ ।

ਮਾਤਾ ਖੀਵੀ ਜੀ ਗੁਰੂ-ਪੁਤਰ ਦਾਸੂ ਜੀ ਨੂੰ ਨਾਲ ਲੈ ਕੇ ਗੋਇੰਦਵਾਲ ਤੁਰ ਪਏ । ਜਦੋਂ ਗੁਰੂ ਅਮਰਦਾਸ ਜੀ ਨੂੰ ਮਾਤਾ ਜੀ ਦੇ ਆਉਣ ਦਾ ਸਮਾਚਾਰ ਮਿਲਿਆ ਤਾਂ ਉਹਨਾਂ ਅਗੇ ਪਹੁੰਚ, ਬੜੇ ਅਦਬ ਸਤਿਕਾਰ ਨਾਲ ਸਵਾਗਤ ਕੀਤਾ ਅਤੇ ਨਿਮ੍ਰਤਾ ਸਹਿਤ ਪੁਛਿਆ ਹੇ ਜਗਤ ਮਾਤਾ ਆਪ ਨੇ ਕਿਉਂ ਖੇਚਲ ਕੀਤੀ, ਮੈਨੂੰ ਕਿਉਂ ਨਾ ਸੱਦ ਘਲਿਆ । ਮਾਤਾ ਜੀ ਨੇ ਦਾਸੂ ਦੀ ਬੀਮਾਰੀ ਦਾ ਸਾਰਾ ਹਾਲ ਸੁਣਾਇਆ ਅਤੇ ਸਪਸ਼ਟ ਕੀਤਾ ਕਿ ਇਸ ਬੀਮਾਰੀ ਦਾ ਕਾਰਣ ਇਹ ਹੈ ਕਿ ਇਸ ਨੇ ਪਿਤਾ-ਗੁਰੂ ਦੀ ਆਗਿਆ ਦੀ ਉਲੰਘਣਾ ਕਰਕੇ, ਲੋਕਾਂ ਦੇ ਚੁੱਕ-ਚੁਕਾ ਵਿਚ ਗੁਰਗੱਦੀ ਦਾ ਸਵਾਂਗ ਰਚਾ ਲਿਆ ਹੈ । ਮਾਤਾ ਜੀ ਨੇ ਫਿਰ ਕਿਹਾ ਕਿ ਇਸ ਬਿਮਾਰੀ ਦਾ ਦਾਰੂ ਸਿਰਫ਼ ਤੁਹਾਡੇ ਪਾਸ ਹੈ । ਗੁਰੂ ਅਮਰਦਾਸ ਜੀ ਦੇ ਨੈਣ ਭਿਜ ਗਏ । ਪਿਆਰ ਨਾਲ ਗੁਰੂ ਜੀ ਨੇ ਦਾਸੂ ਦੇ ਸਿਰ ਤੇ ਹੱਥ ਫੇਰਿਆ ਅਤੇ ਇਕ ਛੋਹ ਨਾਲ ਦਾਸੂ ਜੀ ਭਲੇ ਚੰਗੇ ਹੋ ਗਏ । ਗੁਰੂ ਜੀ ਕਹਿ ਉਠੇ ਧੰਨ ਹੈ ਮਾਤਾ ਅੱਜ ਤੂੰ ਗੁਰੂ-ਪਰੰਪਰਾ ਦੀ ਨੀਂਹ ਨੂੰ ਮਜਬੂਤ ਆਧਾਰ ਪ੍ਰਦਾਨ ਕੀਤਾ ਹੈ ।

ਇਸ ਸਾਰੀ ਘਟਨਾ ਦਾ ਜ਼ਿਕਰ ਕੇਸਰ ਸਿੰਘ ਛਿੱਬਰ ਦੇ 'ਬੰਸਾਵਲੀ ਨਾਮਾ' ਵਿਚ ਬੜੇ ਰੋਚਕ ਢੰਗ ਨਾਲ ਕੀਤਾ ਗਿਆ ਹੈ । ਗੁਰੂ ਅੰਗਦ ਦੇਵ ਜੀ ਨੇ ਮਾਤਾ ਖੀਵੀ ਜੀ, ਆਪਣੇ ਪੁੱਤਰਾਂ ਦਾਤੂ ਤੇ ਦਾਸੂ, (ਗੁਰੂ) ਅਮਰਦਾਸ ਤੇ ਹੋਰ ਸਿੱਖਾਂ ਨੂੰ ਆਪਣੇ ਪਾਸ ਬੁਲਾਇਆ ਤੇ ਗੁਰਿਆਈ ਦੀ ਜ਼ਿੰਮੇਵਾਰੀ ਆਪਣੇ ਅਨੰਨ ਸਿਖ (ਗੁਰੂ) ਅਮਰਦਾਸ ਜੀ ਨੂੰ ਸੌਂਪਣ ਦਾ ਫ਼ੈਸਲਾ ਸੁਣਾਇਆ :

ਦਾਸੂ ਦਾਤੂ ਅਮਰਦਾਸ ।
ਮਾਤਾ ਖੀਵੀ ਹੋਰ ਸਭ ਸਿੱਖ ਸਭ ਸਦਿ ਬਹਾਏ ਪਾਸ ।......

ਅਮਰਦਾਸ ਦੀ ਬਾਂਹ ਸਭਨਾ ਨੂੰ ਪਕੜਾਈ ।
ਭਾਏ ਏਹੁ ਹੈ ਮੇਰਾ, ਮੈ ਪੰਡ ਇਸ ਨੂੰ ਚੁਕਾਈ ।

ਗੁਰੂ ਪੁੱਤਰਾਂ ਨੇ ਇਸ ਫ਼ੈਸਲੇ ਦਾ ਵਿਰੋਧ ਕੀਤਾ ਅਤੇ ਦਾਸੂ ਜੀ ਨੇ ਗੁਰਿਆਈ ਦੀ ਪੱਗ ਬੰਨ੍ਹ ਲਈ । ਮਾਤਾ ਖੀਵੀ ਜੀ ਨੇ ਇਸ ਦਾ ਭਰਪੂਰ ਵਿਰੋਧ ਕੀਤਾ ਅਤੇ ਦਾਸੂ ਜੀ ਨੂੰ ਹਰ ਤਰ੍ਹਾਂ ਸਮਝਾਉਣ ਦਾ ਜਤਨ ਕੀਤਾ । ਬੰਸਾਵਲੀ ਨਾਮਾ ਦੀਆਂ ਸੱਤਰਾਂ ਇਸ ਪ੍ਰਕਾਰ ਹਨ :

ਵਾਰਸ ਪੁਤ ਪੋਤੇ ਹੋਂਦੇ ਆਏ ।
ਪੁਤਾਂ ਬੈਠਿਆਂ ਹੋਰ ਕਉਣ ਲੈ ਜਾਏ ।
ਮਾਤਾ ਖੀਵੀ ਰਿਦਾ ਇਨ੍ਹਾਂ ਦਾ ਲਹਿਆ ।
ਸੁਣੋ ਭਾਈ ਤੁਸਾਂ ਕਰਨਾ ਸੀ ਖਾਵੰਦ ਦਾ ਕਹਿਆ ।
ਅਗੇ ਤੁਸੀਂ ਜਾਣੋ ਜੋ ਤੁਸਾਂ ਨੂੰ ਭਾਵੇ ।
ਚੁਕੋ ਪੰਡ ਜੇ ਚੁਕੀ ਜਾਵੇ ।
ਮਹੀਨੇ ਖਟਿ ਦਾਸੂ ਕੀਤੀ ਗੁਰਿਆਈ ।
ਰਲਿ ਮਿਲ ਸਿਖਾਂ ਪਗ ਦਾਸੂ ਨੂੰ ਬਨਿਵਾਈ ।
ਚੜ੍ਹਦੇ ਮਹੀਨੇ ਮੁਹੁ ਦਾਸੂ ਦਾ ਫਿਰਿ ਗਇਆ ।
ਅਨੇਕ ਜਤਨ ਕਰਿ ਸਿਧਾ ਨਾ ਭਇਆ ।
ਮਾਤਾ ਖੀਵੀ ਪਾਸ ਆਇ ਬਿਨਤੀ ਕੀਤੀ ।
ਮਾਤਾ ਕਹਿਆ ਬੇਟਾ ਤੁਸਾਂ ਭਾਰੀ ਪੰਡ ਹੈ ਚੁਕ ਲੀਤੀ ।
ਭਾਰਿ ਲਾਹਿ ਸੁਟੋ ਸਿਰ ਸਿਧਾ ਹੋਇ ਜਾਸੀ ।
ਅਮਰ ਦਾਸ ਗੋਇੰਦਵਾਲ ਅਗੇ ਹੀ ਉਠ ਗਇਆ ਸੀ ।

ਮਾਤਾ ਖੀਵੀ ਜੀ ਸੰਗਤਾਂ ਸਮੇਤ ਦਾਸੂ ਨੂੰ ਨਾਲ ਲੈ ਕੇ ਗੋਇੰਦਵਾਲ ਪੁਜ ਗਏ ਅਤੇ ਗੁਰੂ ਅਮਰਦਾਸ ਜੀ ਨੂੰ ਦਸਿਆ ਕਿ ਕਿਸ ਤਰ੍ਹਾਂ ਪਿਤਾ-ਗੁਰੂ ਦੀ ਆਗਿਆ ਦੀ ਉਲੰਘਣਾ ਕਰਨ ਨਾਲ ਦਾਸੂ ਦਾ ਸਿਰ ਰੋਗ-ਗ੍ਰਸਤ ਹੋ ਗਿਆ ਹੈ । ਹੁਣ ਉਸ ਦੇ ਰੋਗ ਮੁਕਤ ਹੋਣ ਦਾ ਇਕੋ ਇਕ ਤਰੀਕਾ ਗੁਰੂ ਅੰਗਦ ਦੇਵ ਦੀ ਵਿਰਾਸਤ ਦੇ ਮਾਲਕ, ਗੁਰਿਆਈ ਦੇ ਤਖਤ ਤੇ ਬਿਰਾਜਮਾਨ ਗੁਰੂ ਅਮਰਦਾਸ ਜੀ ਦੀ ਬਖ਼ਸ਼ਿਸ਼ ਭਰੀ ਛੋਹ ਹੈ :

ਮਾਤਾ ਖੀਵੀ ਲੈ ਕੇ ਨਾਲਿ ਦਾਸੂ ਨੂੰ ਆਈ ।
ਜਿਥੇ ਗੋਇੰਦਵਾਲ ਛਪਰੀ ਸੀ ਅਮਰੇ ਪਾਈ ।
ਰਲਿ ਮਿਲ ਸੰਗਤ ਸਭ ਆਈ ਨਦੀ ਦੇ ਕਿਨਾਰੇ ।
ਅਮਰਦਾਸ ਜੀ ਬੈਠੇ ਸੇ ਅੰਦਰ ਸਮਾਧਿ ਧਾਰੇ ।
ਮਾਤਾ ਕਹਿਆ ਅਮਰਦਾਸਾ ਬੂਹਾ ਖੋਲ ।

ਅਸੀਂ ਸਭ ਆਏ ਹਾਂ ਤੇਰੇ ਕੋਲ ।
ਅਮਰਦਾਸ ਆਇ ਮਾਤਾ ਦੇ ਚਰਨੀ ਪਇਆ ।
ਤਬ ਦਾਸੂ ਕਰੀ ਅਰਦਾਸੁ ਸੀਸ ਚਰਨੀ ਧਰਿਆ ।
ਮਾਤਾ ਕਹਿਆ ਤੂੰ ਹੈ ਗੁਰੂ ਸਭ ਸਿਖ ਹੈਨ ਤੇਰੇ ।
ਦਾਸੂ ਹੈ ਕਾਹਲਾ ਕਹੇ ਲਗਾ ਨ ਮੇਰੇ ।
ਤੈਨੂੰ ਆਪ ਦਿਤੀ ਹੈ ਖਾਵੰਦ ਵਡਿਆਈ ।
ਦਾਸੂ ਦਾ ਕਰਿ ਸਿਰ ਸਿਧਾ ਹਥਿ ਲਗਾਈ ।
ਸਤਿਨਾਮ ਕਹਿਆ ਅਮਰਦਾਸ ਹਥ ਲਾਇਆ ।
ਸਿਰ ਸਿਧਾ ਦਾਸੂ ਦਾ ਹੋਇ ਗਇਆ ।

ਇਸ ਤਰ੍ਹਾਂ ਮਾਤਾ ਖੀਵੀ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਵੀ ਗੁਰੂ ਘਰ ਵਿਚ ਉਸਾਰੂ ਭੂਮਿਕਾ ਨਿਭਾਉਂਦਿਆਂ ਗੁਰੂ ਅਮਰਦਾਸ ਦੀ ਗੁਰਤਾ ਦੀਆਂ ਨੀਹਾਂ ਨੂੰ ਮਜ਼ਬੂਤ ਕੀਤਾ ਤੇ ਗੁਰੂ-ਪਰੰਪਰਾ ਦੀ ਨਿਰੰਤਰਤਾ ਬਹਾਲ ਰੱਖਣ ਵਿਚ ਉਚੇਚਾ ਹਿੱਸਾ ਪਾਇਆ । ਲੰਗਰ ਦੀ ਪ੍ਰਥਾ ਜਿਸ ਨੂੰ ਮਾਤਾ ਜੀ ਨੇ ਸੰਸਥਾਤਮਕ ਰੂਪ ਪ੍ਰਦਾਨ ਕੀਤਾ ਸੀ, ਗੁਰੂ ਅਮਰਦਾਸ ਅਤੇ ਉਸ ਤੋਂ ਬਾਅਦ ਆਉਣ ਵਾਲੇ ਗੁਰੂਆਂ ਦੇ ਸਮੇਂ ਹੋਰ ਪਰਿਪੱਕ ਤੇ ਵਿਸਤ੍ਰਿਤ ਹੁੰਦੀ ਗਈ । ਮਾਤਾ ਜੀ ਆਪ ਵੀ ਕੁਝ ਸਮਾਂ ਗੁਰੂ ਅਮਰਦਾਸ ਦੇ ਦਰਬਾਰ ਵਿਚ ਗੋਇੰਦਵਾਲ ਰਹਿ ਕੇ ਸੰਗਤਾਂ ਦੀ ਸਰਪ੍ਰਸਤੀ ਕਰਦੇ ਰਹੇ । ਜਦੋਂ ਸ੍ਰੀ ਅੰਮ੍ਰਿਤਸਰ ਵੱਸ ਰਿਹਾ ਸੀ ਉਦੋਂ ਕੁਝ ਸਮਾਂ ਮਾਤਾ ਖੀਵੀ ਜੀ ਅੰਮ੍ਰਿਤਸਰ ਵੀ ਰਹੇ । ਪਰ ਬਿਰਧ ਹੋਣ ਕਾਰਣ ਫਿਰ ਆਪਣੇ ਸਪੁੱਤਰ ਦਾਸੂ ਜੀ ਪਾਸ ਖਡੂਰ ਆ ਕੇ ਰਹਿਣ ਲਗ ਪਏ ।

ਜੇ ਇਤਿਹਾਸ ਦੀ ਗੰਭੀਰਤਾ ਨਾਲ ਘੋਖ ਕਰੀਏ ਤਾਂ ਇਕ ਬੜਾ ਹੈਰਾਨਕੁੰਨ ਤੱਥ ਉਘੜ ਕੇ ਸਾਹਮਣੇ ਆਉਂਦਾ ਹੈ । ਮਾਤਾ ਖੀਵੀ ਜੀ ਨੂੰ ਆਪਣੇ ਜੀਵਨ ਕਾਲ ਵਿਚ ਹੀ ਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਅਰਜਨ ਦੇਵ ਤੱਕ, ਪੰਜ ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਹੋਈ ਸੀ । ਅਸੀਂ ਪਹਿਲਾਂ ਜ਼ਿਕਰ ਕਰ ਚੁਕੇ ਹਾਂ ਕਿ ਕਿਸ ਤਰ੍ਹਾਂ ਮਾਤਾ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਸੇਵਾ ਦਾ ਅਦਭੁਤ ਅਵਸਰ ਪ੍ਰਾਪਤ ਹੋਇਆ ਸੀ । ਫਿਰ ਗੁਰੂ ਅੰਗਦ ਦੇਵ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਤਕਰੀਬਨ 22 ਸਾਲ ਗੁਰੂ ਅਮਰਦਾਸ ਜੀ ਤੇ 7 ਸਾਲ ਗੁਰੂ ਰਾਮਦਾਸ ਜੀ ਨੇ ਗੁਰਿਆਈ ਨਿਭਾਈ ਅਤੇ ਇਸ ਸਾਰੇ ਦੌਰ ਵਿਚ ਉਹਨਾਂ ਨੂੰ ਮਾਤਾ ਜੀ ਦੀ ਸਰਪ੍ਰਸਤੀ ਪ੍ਰਾਪਤ ਰਹੀ । ਅੰਤ ਵਿਚ ਕੁਝ ਸਮਾਂ, ਉਹਨਾਂ ਨੂੰ ਗੁਰੂ ਅਰਜਨ ਦੇਵ ਦੀ ਗੁਰਿਆਈ ਵੇਖਣ ਦਾ ਸੁਭਾਗ ਵੀ ਪ੍ਰਾਪਤ ਹੋਇਆ । ਸੰਨ 1582 ਈਸਵੀ ਵਿਚ ਮਾਤਾ ਜੀ ਖਡੂਰ ਵਿਖੇ ਪਰਲੋਕ ਗਮਨ ਕਰ ਗਏ । ਇਤਿਹਾਸ ਵਿਚ ਐਸੇ ਵੀ ਹਵਾਲੇ ਮਿਲਦੇ ਹਨ ਕਿ

ਗੁਰੂ ਅਰਜਨ ਦੇਵ, ਜਿਹਨਾਂ ਨੂੰ ਗੁਰਿਆਈ ਦੇ ਤਖ਼ਤ ਤੇ ਬਿਰਾਜਮਾਨ ਹੋਇਆਂ ਕੁਝ ਮਹੀਨੇ ਹੀ ਹੋਏ ਸਨ, ਆਪੂੰ ਮਾਤਾ ਜੀ ਦੇ ਸਸਕਾਰ ਵੇਲੇ ਖਡੂਰ ਪਹੁੰਚੇ ਸਨ ।

ਇਸ ਤਰ੍ਹਾਂ ਸਾਰੀ ਖੋਜ ਦੇ ਆਧਾਰ ਤੇ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਮਾਤਾ ਖੀਵੀ ਜੀ ਨੇ ਜੀਵਨ ਭਰ ਇਕ ਵਿਲੱਖਣ ਇਤਿਹਾਸਕ ਭੂਮਿਕਾ ਨਿਭਾਹੀ ਹੈ । ਇਤਿਹਾਸ ਦੇ ਪੰਨਿਆਂ ਉਪਰ ਉਕਰੇ ਉਹਨਾਂ ਦੇ ਯੋਗਦਾਨ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਤੇ ਵੇਖਿਆ ਜਾ ਸਕਦਾ ਹੈ । ਪਹਿਲਾ, ਗੁਰੂ ਅੰਗਦ ਦੇਵ ਨਾਲ ਵਿਆਹ ਤੋਂ ਲੈ ਕੇ ਉਹਨਾਂ ਦੇ ਗੁਰਿਆਈ ਪ੍ਰਾਪਤ ਕਰਨ ਤਕ ਦਾ ਸਮਾਂ ਹੈ । ਇਹ ਸਮਾਂ ਜਿਥੇ ਗੁਰੂ ਅੰਗਦ ਦੇਵ ਲਈ, ਉਹਨਾਂ ਦੇ ਗੁਰੂ ਨਾਨਕ ਦੇਵ ਜੀ ਪ੍ਰਤੀ ਅਕੀਦੇ ਦੀ ਪਰੀਖਿਆ ਦਾ ਸਮਾਂ ਸੀ, ਉਸੇ ਤਰ੍ਹਾਂ ਮਾਤਾ ਖੀਵੀ ਲਈ ਗੁਰੂ ਅੰਗਦ ਦੇਵ ਪ੍ਰਤੀ ਸਿਦਕ ਦੀ ਪਰੀਖਿਆ ਦਾ ਸਮਾਂ ਸੀ । ਜੇ ਗੁਰੂ ਅੰਗਦ ਦੇਵ ਜੀ ਕਠੋਰ ਪਰੀਖਿਆ, ਚੋਂ ਸਫ਼ਲ ਹੋ ਕੇ ਗੁਰਿਆਈ ਨੂੰ ਪ੍ਰਾਪਤ ਹੋਏ ਹਨ ਤਾਂ ਮਾਤਾ ਖੀਵੀ ਜੀ ਵੀ ਸਬਰ ਤੇ ਸਿਦਕ ਦੀ ਸਿਖਰ ਛੋਹ ਕੇ ਗੁਰੂ ਅੰਗਦ ਦੇਵ ਜੀ ਦੀ ਪ੍ਰਸੰਨਤਾ ਦੇ ਪਾਤਰ ਬਣੇ ਹਨ । ਦੂਜਾ, ਗੁਰਿਆਈ ਦਾ ਦੌਰ ਹੈ । ਇਸ ਦੌਰ ਵਿਚ ਜੇ ਗੁਰੂ ਅੰਗਦ ਦੇਵ ਸੰਗਤਾਂ ਨੂੰ ਨਾਮ ਦੀ ਦੌਲਤ ਵੰਡ ਰਹੇ ਹਨ, ਲੋਕਾਂ ਨੂੰ ਪਰਮ-ਸੱਤਾ ਨਾਲ ਅਭੇਦ ਹੋਣ ਦਾ ਰਾਹ ਸੁਝਾ ਰਹੇ ਹਨ ਤਾਂ ਮਾਤਾ ਖੀਵੀ ਜੀ ਉਸ ਵਾਯੂ ਮੰਡਲ ਨੂੰ ਨਿਰਮਿਤ ਕਰਨ ਵਿਚ ਰੁਝੇ ਹੋਏ ਹਨ ਜਿਸ ਵਿਚ ਲੋਕੀ ਸਹਿਜੇ ਹੀ ਲੌਕਿਕ ਚਿੰਤਾਵਾਂ ਤੋਂ ਮੁਕਤ ਹੋ ਪਰਮਾਰਥ ਦੀ ਰਾਹ ਤੁਰਨ ਵਿਚ ਨਿਪੁੰਨ ਹੋ ਸਕਣ । ਗੁਰੂ ਦਰਬਾਰ ਦੇ ਰਖ-ਰਖਾਵ, ਸੰਗਤਾਂ ਦੀ ਸੇਵਾ, ਲੰਗਰ ਆਦਿ ਦਾ ਸਮੁੱਚਾ ਪ੍ਰਬੰਧ ਮਾਤਾ ਜੀ ਨੇ ਬੇਮਿਸਾਲ ਸਫ਼ਲਤਾ ਨਾਲ ਨਿਭਾਇਆ ਹੈ । ਤੀਜਾ, ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਦਾ ਦੌਰ ਹੈ । ਜਦੋਂ ਗੁਰੂ ਅੰਗਦ ਦੇਵ ਜੀ ਗੁਰਿਆਈ ਦਾਸੂ ਤੇ ਦਾਤੂ ਪੁੱਤਰਾਂ ਦੀ ਥਾਂ ਤੇ ਗੁਰੂ ਅਮਰ ਦਾਸ ਜੀ ਨੂੰ ਦੇ ਕੇ ਜੋਤੀ ਜੋਤਿ ਸਮਾ ਗਏ, ਤਾਂ ਫਿਰ ਮਾਤਾ ਜੀ ਲਈ ਇਕ ਫ਼ੈਸਲਾਕੁੰਨ ਭੂਮਿਕਾ ਨਭਾਉਣ ਦਾ ਸਮਾਂ ਆ ਗਿਆ । ਹਰ ਹੀਲਾ ਵਰਤ ਕੇ, ਪੁੱਤਰਾਂ ਨੂੰ ਗੁਰੂ ਅਮਰਦਾਸ ਜੀ ਦੇ ਚਰਨੀਂ ਲਾ ਕੇ ਉਹਨਾਂ ਸਿੱਖ ਪਰੰਪਰਾ ਵਿਚ ਇਕ ਨਵੀਂ ਮਿਸਾਲ ਕਾਇਮ ਕੀਤੀ ।

ਨਿਸ਼ਕਰਮ ਦੇ ਤੌਰ ਤੇ ਕਿਹਾ ਜਾ ਸਕਦਾ ਹੈ ਕਿ ਜੀਵਨ ਦਾ ਹਰ ਪੜਾਅ ਮਾਤਾ ਖੀਵੀ ਜੀ ਲਈ ਚਣੌਤੀਆਂ ਨਾਲ ਪੁਰ ਸੀ, ਪਰੀਖਿਆ ਉਹਨਾਂ ਲਈ ਹਰ ਮੋੜ ਤੇ ਸਾਹਮਣੇ ਖੜੀ ਸੀ ਪਰ ਮਾਤਾ ਜੀ ਦਾ ਸਿਦਕ ਇਹਨਾਂ ਔਕੜਾਂ ਤੇ ਬਹੁਤ ਭਾਰੂ ਸਾਬਤ ਹੋਇਆ ਹੈ ।

ਅੰਤ ਵਿਚ ਸ਼ਰਧਾ ਦਾ ਪ੍ਰਗਟਾਵਾ ਕਰਦਿਆਂ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗੁਰੂ ਦੀ ਪਤਨੀ ਮਾਂ ਦੇ ਤੁੱਲ ਹੁੰਦੀ ਹੈ ਅਤੇ ਉਸ ਪਾਸੋਂ ਮਾਂ ਦਾ ਨਿੱਘ ਤੇ ਪਿਆਰ ਮਿਲਣਾ ਸੁਭਾਵਕ ਹੁੰਦਾ ਹੈ ਪਰ ਮਾਤਾ ਖੀਵੀ ਤਾਂ ਸੱਚਮੁੱਚ ਸਾਖਿਆਤ ਮਾਂ ਸੀ । ਸਿੱਖ ਸੰਗਤਾਂ

ਲਈ ਮਾਤ੍ਰਤਵ ਭਾਵ ਉਸ ਵਿਚ ਕੁੱਟ ਕੁੱਟ ਕੇ ਭਰਿਆ ਹੋਇਆ ਸੀ । ਇਕ ਮਾਂ ਪਾਸੋਂ ਚਾਹਤ ਦੀ ਜਿਸ ਸਿੱਖਰ ਦੀ ਆਸ ਰਖੀ ਜਾ ਸਕਦੀ ਹੈ, ਸਿੱਖ ਸੰਗਤਾਂ ਉਸ ਦਾ ਅਨੁਭਵ ਮਾਤਾ ਖੀਵੀ ਪਾਸ ਪਹੁੰਚ ਕੇ ਕਰਦੀਆਂ ਸਨ । ਘਰ ਦੇ ਸੁੱਖ-ਚੈਨ ਤਿਆਗ ਕੇ ਦੂਰ-ਦੁਰਾਡਿਉਂ ਗੁਰੂ ਦਰਸ਼ਨਾਂ ਨੂੰ ਆਈਆਂ ਸੰਗਤਾਂ ਮਾਂ-ਖੀਵੀ ਦੀ ਆਗੋਸ਼ ਵਿਚ ਬੈਠ ਕੇ ਨਿਸਚਿੰਤਤਾ ਦਾ ਅਹਿਸਾਸ ਕਰਦੀਆਂ ਸਨ ਅਤੇ ਆਪਣਾ ਸਾਰਾ ਧਿਆਨ ਗੁਰੂ ਦੀ ਸਿਖਿਆ ਗ੍ਰਹਿਣ ਕਰਨ ਅਤੇ ਗਿਆਨ-ਅਰਜਿਤ ਕਰਨ ਲਈ ਲਾਉਣ ਵਿਚ ਸਫ਼ਲ ਹੁੰਦੀਆਂ ਸਨ । ਅਸਲ ਵਿਚ ਮਾਤਾ ਖੀਵੀ ਬਹੁਤ ਭਲੇ ਸੁਭਾ ਦੇ ਮਾਲਕ ਸਨ ਅਤੇ ਉਹਨਾਂ ਦੀ ਛਾਂ ਬਹੁਤ ਪਤ੍ਰਾਂ ਵਾਲੀ ਸੀ, ਸੰਘਣੀ ਸੀ । ਜਿਵੇਂ ਮਾਂ ਦੀ ਠੰਢੀ ਛਾਂ ਵਿਚ ਸੰਤਾਨ ਸੁੱਖ ਮਾਣਦੀ ਹੈ ਉਸੇ ਪ੍ਰਕਾਰ ਮਾਤਾ ਖੀਵੀ ਦੀ ਸੰਘਣੀ ਛਾਂ ਸਿੱਖ ਸੰਗਤਾਂ ਨੂੰ ਅਥਾਹ ਸੁੱਖ ਪ੍ਰਦਾਨ ਕਰਦੀ ਸੀ । ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਇਹ ਇਕ ਪੰਕਤੀ 'ਬਲਵੰਡ ਖੀਵੀ ਨੇਕ ਜਨੁ ਜਿਸੁ ਬਹੁਤੀ ਛਾਉ ਪਤ੍ਰਾਲੀ' ਕਿਸੇ ਗੁਰੂ-ਮਹਲ ਦੇ ਵਿਅੱਕਤਿਤਵ ਦੇ ਉੱਚਤਮ ਸਿੱਖਰ ਦੀ ਪ੍ਰਤੀਕ ਹੈ । ਐਸੀ ਮਹਾਨ ਮਾਂ ਨੂੰ ਮੇਰਾ ਨਮਸਕਾਰ ਹੈ ।



# ਕਾਲਜ–ਮਾਟੋ

ਸਚਹੁ ਓਰੈ ਸਭੁ ਕੋ
ਉਪਰਿ ਸਚੁ ਆਚਾਰੁ ॥

ਡਾ. ਜਸਪਾਲ ਸਿੰਘ ਜੀ ਸ੍ਰੀ ਗੁਰੂ ਤੇਗ ਬਹਾਦੁਰ ਖਾਲਸਾ ਕਾਲਜ ਦੇਵ ਨਗਰ ਨਵੀਂ ਦਿੱਲੀ ਵਿਚ ਰਾਜਨੀਤੀ ਵਿਗਿਆਨ ਪੜ੍ਹਾਉਂਦੇ ਹਨ। ਸਿਖ ਧਰਮ ਗ੍ਰੰਥ ਤੇ ਇਤਿਹਾਸਕ ਲਿਖਤਾਂ ਆਪਦੇ ਅਧਿਐਨ ਦਾ ਵਿਸ਼ੇਸ਼ ਖੇਤਰ ਹੈ।

## ਕਾਲਜ—ਪ੍ਰਾਰਥਨਾ

### ਸਵੈਯਾ

ਦੇਹ ਸਿਵਾ ਬਰੁ ਮੋਹਿ ਇਹੈ,
ਸੁਭ ਕਰਮਨ ਤੇ ਕਬਹੂੰ ਨ ਟਰੋਂ ॥

ਨ ਡਰੋ ਅਰਿ ਸੋ ਜਬ ਜਾਇ ਲਰੋ,
ਨਿਸਚੈ ਕਰ ਅਪੁਨੀ ਜੀਤ ਕਰੋਂ ॥

ਅਰੁ ਸਿਖ ਹੋਂ ਆਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਨ ਤਉ ਉਚਰੋਂ ॥

ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਣ ਮੈਂ ਤਬ ਜੂਝ ਮਰੋਂ ॥

– ਗੁਰੂ ਗੋਬਿੰਦ ਸਿੰਘ ਜੀ